

ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 91 ਸਾਲ 8 6 ਜੁਲਾਈ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਪੀਰਾਂ ਵੱਲ ਵਹੀਰਾਂ ਘੱਤੀਆਂ

ਰਾਵੀ ਦੇ ਕੰਢੇ ਮੁਲਤਾਨ ਦੇ ਨੇੜੇ, ਧੌਂਕਲ ਪਿੰਡ ਇਕ ਆਉਂਦਾ।
ਨਿੱਤ ਹੀ ਪਾਲੀਆਂ ਦੀ ਟੋਲੀ, ਡੰਗਰਾਂ ਦੇ ਸੀ ਵੱਗ ਚਰਾਉਂਦਾ।
ਅਚਾਨਕ ਇਕ ਦਿਨ ਜੰਗਲ 'ਚੋਂ, ਨਿਕਲਕੇ ਸ਼ੇਰ ਸੀ ਆਇਆ,
ਇਕ ਹਿੰਮਤ ਵਾਲੇ ਚਰਵਾਹੇ ਨੇ, ਸੀ ਉਹ ਦੇ ਨਾਲ ਮੱਥਾ ਲਾਇਆ।
ਕਿੰਨਾ ਚਿਰ ਸ਼ੇਰ ਅਤੇ ਚਰਵਾਏ ਨੇ, ਸੀ ਜ਼ੋਰ ਅਜ਼ਮਾਇਆ,
ਆਖਰ ਚਰਵਾਹਾ ਜਿਤਿਆ, ਉਹਨੇ ਸੀ ਸ਼ੇਰ ਮਾਰ ਮੁਕਾਇਆ।
ਲੋਕੀਂ ਉਹਦੀ ਬਹਾਦਰੀ ਦੇ, ਫਿਰ ਸੋਹਲੇ ਗਾਉਣ ਸੀ ਲੱਗੇ,
ਹੌਲੀ ਹੌਲੀ ਬਲੀ, ਪੀਰ, ਪੈਗੰਬਰ, ਉਹਨੂੰ ਸਦਵਾਉਣ ਸੀ ਲੱਗੇ।
ਮਰਨ ਪਿਛੋਂ ਇਹਨਾਂ ਨੇ, ਪਹਿਲਾਂ ਧੌਂਕਲ ਦਾ ਪੀਰ ਬਣਾਇਆ,
ਸਖੀ ਸਰਵਰ, ਲਾਲਾਂ ਵਾਲਾ, ਲੱਖ ਦਾਤਾ, ਦੇ ਨਾਂ ਨਾਲ ਵਡਿਆਇਆ।
ਫਿਰ ਕੀ ਸੀ ਇਨ੍ਹਾਂ ਨਾਵਾਂ ਨਾਲ ਹੀ, ਸੁਲਤਾਨੀਆਂ ਪੀਰ ਬਣਾਇਆ,
ਇਛਾਵਾਂ ਪੂਰੀਆਂ ਕਰਨ ਵਾਲਾ, ਇਹੀ ਰੱਬ ਅਖੀਰ ਬਣਾਇਆ।
ਭਰਾਈਆਂ ਦੀ ਹੋ ਗਈ ਚੜ੍ਹਤ, ਉਹ ਵਾਰਾਂ ਇਨ੍ਹਾਂ ਦੀਆਂ ਗਾਉਣ ਸੀ ਲੱਗੇ,
ਪਿੰਡ ਪਿੰਡ ਜਾ ਕੇ ਪੈਸੇ ਲੈ ਕੇ, ਵਧ ਤੋਂ ਵਧ ਸਿਫਤਾਂ ਸੁਣਾਉਣ ਸੀ ਲੱਗੇ।
ਸੁੱਖਾਂ ਲੱਗੇ ਸੁਖਣ ਲੋਕੀਂ, ਹਰ ਮੁਸ਼ਕਲ ਵੇਲੇ ਜਾਂ ਕੋਈ ਹੋਏ ਬਿਮਾਰੀ,
ਭਰਾਈ ਹੀ ਬਣ ਗਏ ਏਜੰਟ ਪੀਰ ਦੇ, ਤੇ ਖਲਕਤ ਲੱਗੀ ਪਿਛੇ ਸਾਰੀ।
ਲਾਲਾਂ ਵਾਲਾ ਪੀਰ, ਲੱਖ ਦਾਤਾ ਪੀਰ, ਆਦਿ ਨਾਂ ਮਸ਼ਹੂਰ ਸੀ ਹੋ ਗਏ,
ਸਿੱਖਾਂ ਨੇ ਪੀਰਾਂ ਵੱਲ ਵਹੀਰਾਂ ਘੱਤੀਆਂ, ਤੇ ਗੁਰੂ ਗ੍ਰੰਥ ਤੋਂ ਦੂਰ ਸੀ ਹੋ ਗਏ।
ਇਸ ਦਲਦਲ ਵਿੱਚ ਸਿੱਖ ਅਜੇਹੇ ਧਸੇ, ਤੇ ਹੋਰ ਧਸੀ ਨੇ ਜਾਂਦੇ,
ਥਾਂ ਥਾਂ ਦੁਕਾਨਾਂ ਖੁੱਲ ਗਈਆਂ, ਲੋਕੀਂ ਨਿਤ ਫਸੀ ਨੇ ਜਾਂਦੇ।
ਇਨ੍ਹਾਂ ਖਿਲਾਫ ਗਿਆਨੀ ਦਿੱਤ ਸਿੰਘ, ਨੇ ਸੀ ਖੂਬ ਕਲਮ ਚਲਾਈ,
ਦਾਨੀ ਜੱਟੀ ਵੀ ਆਖਰ ਵਿੱਚ, ਪਰਿਵਾਰ ਸਮੇਤ ਵਾਪਸ ਸੀ ਆਈ।
ਭਾਈ ਦਿੱਤ ਸਿੰਘ ਪੱਤ੍ਰਿਕਾ ਨੇ, ਵੀ ਹੈ ਇਸ ਨੂੰ ਧਰਮ ਬਣਾਇਆ,
'ਕਲੌੜ' ਵਾਲਿਆਂ ਨੇ ਇਸ ਮਿਸ਼ਨ ਦੀ, ਸਫ਼ਲਤਾ ਲਈ ਹੈ ਮੋਰਚਾ ਲਾਇਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

◆◆◆◆◆◆◆◆◆◆◆◆◆◆◆◆◆◆◆◆◆◆◆◆◆

### ਅੰਦਰ ਪੜ੍ਹੋ ਸੰਪਾਦਕੀ

ਪੰਜਾਬ ਦੇ ਲਗਭਗ ਹਰ ਪਿੰਡ ਵਿੱਚ ਇਕੋ ਫਰਜ਼ੀ ਪਾਤਰ ਦੇ ਵੱਖ-ਵੱਖ ਨਾਵਾਂ ਨਾਲ ਬਣੀਆਂ ਮਜ਼ਾਰਾਂ/ਦਰਗਾਹਾਂ 'ਤੇ ਬਹੁਤੇ ਸਿੱਖ ਹੀ ਹਰੀਆਂ ਚਾਦਰਾਂ ਚੜ੍ਹਾਉਂਦੇ, ਮੱਥੇ ਰਗੜਦੇ ਤੇ ਰੋਟ ਪਕਾਉਂਦੇ ਵੇਖੇ ਜਾ ਸਕਦੇ ਹਨ....!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਮੰਜਲਾਂ ਤਹਿ ਕਰ ਰਿਹਾ, ਲਾਲ ਸਿੰਘ ਲਾਲੀ ਦਾ ਲਾਡਲਾ ਸ਼ਗਿਰਦ- ਜਰਨੈਲ ਹਸਨਪੁਰੀ



'ਮੈਨੂੰ ਰੇਸ਼ਮੀ ਰੁਮਾਲ ਵਾਂਗੂੰ ਰੱਖ ਮੁੰਡਿਆ', 'ਸੁਣੋ ਲੰਬੜਾਂ ਦਾ ਮੁੰਡਾ ਬੋਲੀ ਹੋਰ ਬੋਲਦਾ' ਅਤੇ 'ਤੇਰਾ ਗਲਗਲ ਵਰਗਾ ਰੰਗ ਜੱਟੀਏ' ਵਰਗੇ ਸੈਂਕੜੇ ਸਦਾ-ਬਹਾਰ ਗੀਤਾਂ ਦੇ ਬਾਦਸ਼ਾਹ ਲਾਲ ਸਿੰਘ ਲਾਲੀ ਜੀ ਗੀਤਕਾਰੀ ਖੇਤਰ ਵਿਚ ਜਿੱਥੇ ਖੁਦ ਸੰਗੀਤ-ਪ੍ਰੇਮੀਆਂ ਦੇ ਦਿਲਾਂ ਉਤੇ ਲਗਭਗ ਸਾਢੇ ਚਾਰ ਦਿਹਾਕੇ ਤੋਂ ਰਾਜ ਕਰਦੇ ਆ ਰਹੇ ਹਨ, ਉਥੇ ਹੁਣ ਉਨਾਂ ਦੇ ਸ਼ਗਿਰਦ ਵੀ ਸੁਹਣਾ ਨਾਂਓਂ ਚਮਕਾ ਰਹੇ ਹਨ, ਉਨਾਂ ਦਾ। ਸੈਂਕੜੇ ਕਲਮਾਂ ਪੈਦਾ ਕਰਨ ਵਾਲੇ ਲਾਲੀ ਜੀ ਦੀਆਂ ਪੈਦਾ ਕੀਤੀਆਂ ਕਲਮਾਂ ਚੋਂ ਇਕ ਮਾਣ-ਮੱਤੀ ਕਲਮ ਦਾ ਨਾਂਓਂ ਹੈ- ਜਰਨੈਲ ਹਸਨਪੁਰੀ।

ਵਿਸ਼ਵ-ਪ੍ਰਸਿੱਧੀ ਪ੍ਰਾਪਤ ਗੀਤਕਾਰ ਸਵ: ਇੰਦਰਜੀਤ ਹਸਨਪੁਰੀ ਅਤੇ ਜਰਨੈਲ ਹਸਨਪੁਰੀ ਦੋਨੋ ਹੀ ਜਿਲਾ ਲੁਧਿਆਣਾ ਦੇ ਪਿੰਡ ਹਸਨਪੁਰ ਦੇ ਜੰਮਪਲ ਹੋਣ ਕਰਕੇ ਦੋਵੇਂ ਲੰਗਟੀਏ ਯਾਰ ਸਨ। ਇਕ ਮੁਲਾਕਾਤ ਦੌਰਾਨ ਜਰਨੈਲ ਹਸਨਪੁਰੀ ਨੇ ਦੱਸਿਆ ਕਿ ਗੀਤ ਲਿਖਣ ਦੀ ਚੇਟਕ ਉਸ ਨੂੰ ਇੰਦਰਜੀਤ ਹਸਨਪੁਰੀ ਜੀ ਨੇ ਹੀ ਲਗਾਈ ਸੀ। ਜਰਨੈਲ ਦੇ ਘਰੇਲੂ ਹਾਲਾਤ ਅਚਾਨਕ ਖਰਾਬ ਹੋ ਗਏ ਅਤੇ ਸੁਖਾਵਿਆਂ ਦਿਨਾਂ ਵਿਚ ਇੰਦਰਜੀਤ ਹਸਨਪੁਰੀ ਜੀ ਅੱਗੇ ਦੂਰ ਨਿਕਲ ਕੇ ਫਿਲਮੀ ਦੁਨੀਆਂ ਤੱਕ ਦੀਆਂ ਮੰਜਲਾਂ ਮਾਰ ਗਏ। ਉਹ ਬੇਸ਼ਕ ਸਮੇ-ਸਮੇ ਤੇ ਜਰਨੈਲ ਨਾਲ ਸਾਂਝ ਪੁਗਾਉਣ ਦੀ ਕੋਸ਼ਿਸ਼ ਕਰਦੇ ਰਹੇ, ਪਰ ਸ਼ਾਇਦ ਬੰਬੇ ਤਕ ਦੀਆਂ ਸੈਰਾਂ ਕਿਸਮਤ ਵਿਚ ਨਹੀ ਸਨ, ਜਰਨੈਲ ਦੇ। ਕਾਗਜ ਉਤੇ ਝਰੀਟੇ ਮਾਰਦੀ ਕਲਮ ਵੀ ਰੁਕ ਗਈ ਸੀ, ਉਨਾਂ ਦੀ।

ਚੱਲਦੇ ਚੱਲਦੇ ਇਕ ਸਮਾਂ ਆਇਆ, ਗੀਤਕਾਰੀ ਦੇ ਥੰਮ ਲਾਲ ਸਿੰਘ ਲਾਲੀ ਜੀ ਨਾਲ ਜਰਨੈਲ ਜੀ ਦੀ ਮਿਲਣੀ ਦਾ ਸੁਭਾਗ ਹੋਇਆ। ਜਰਨੈਲ ਦੇ ਅੰਦਰ ਚਿਰਾਂ ਤੋ ਉਸਲਵੱਟੇ ਲੈਂਦੀ ਕਲਮੀ-ਕਲਾ ਮੁੜ ਜਾਗ ਉਠੀ। ਉਨਾਂ ਨੇ ਲਾਲੀ ਜੀ ਨਾਲ ਗੀਤਕਾਰੀ ਲਈ ਉਸਤਾਦੀ- ਸ਼ਗਿਰਦੀ ਦੀ ਰਸਮ ਧਾਰਨ ਕਰ ਕੇ ਉਨਾਂ ਪਾਸੋਂ ਗੀਤਕਾਰੀ ਦੀਆਂ ਬਰੀਕੀਆਂ ਸਿੱਖਣੀਆਂ ਸ਼ੁਰੂ ਕਰ ਦਿੱਤੀਆਂ। ਇਕ ਸਵਾਲ ਦਾ ਜੁਵਾਬ ਦਿੰਦਿਆਂ ਜਰਨੈਲ ਨੇ ਕਿਹਾ, 'ਲਾਲੀ ਜੀ ਨਾ-ਸਿਰਫ ਗੀਤਕਾਰੀ ਦੇ ਹੀ ਸ਼ਹਿਨਸ਼ਾਹ ਹਨ, ਬਲਕਿ ਉਹ ਪਿਛਲੇ ਚਾਰ ਦਿਹਾਕਿਆਂ ਤੋਂ ਕਿਸੇ ਧਾਰਮਿਕ ਮਿਸ਼ਨ ਵਿਚ ਚਲੇ ਆ ਰਹੇ ਹੋਣ ਕਰਕੇ ਧਾਰਮਿਕ ਖੇਤਰ ਦੀ ਵੀ ਪਹੁੰਚੀ ਹੋਈ ਰੂਹ ਹਨ। ਉਨਾਂ ਨੇ ਮੈਨੂੰ ਥਾਪਨਾ ਦੇ ਕੇ ਮੇਰੀ ਅੰਤਰ-ਆਤਮਾ ਜਾਣੋ ਨਸ਼ਿਆਕੇ ਰੱਖ ਦਿੱਤੀ। ਮੈਨੂੰ ਇੰਝ ਲੱਗਿਆ ਜਿਉਂ ਪਿਆਸੇ ਨੂੰ ਪਾਕਿ-ਪਵਿੱਤਰ ਜਲ ਵਾਲਾ ਬਸ ਖੂਹ ਹੀ ਮਿਲ ਗਿਆ ਹੋਵੇ।'

ਜਰਨੈਲ ਨੂੰ ਲਾਲੀ ਜੀ ਦੀ ਸੰਗਤ ਦਾ ਚੜਿਆ ਰੰਗ ਜਲਦੀ ਹੀ ਉਦੋਂ ਚਮਕਣਾ ਸ਼ੁਰੂ ਹੋ ਗਿਆ ਜਦੋਂ ਉਹਨਾਂ ਦੇ ਗੀਤ ਅੱਡ-ਅੱਡ ਅਖਬਾਰਾਂ-ਮੈਗਜੀਨਾਂ ਵਿਚ ਛਪਣ ਦੇ ਨਾਲ-ਨਾਲ ਅੱਡ-ਅੱਡ ਗਾਇਕ-ਕਲਾਕਾਰਾਂ ਦੀਆਂ ਸੁਰੀਲੀਆਂ ਅਵਾਜਾਂ ਦਾ ਸ਼ਿੰਗਾਰ ਵੀ ਬਣਨੇ ਸ਼ੁਰੂ ਹੋ ਗਏ। ਫਿਰ ਲਾਲੀ ਜੀ ਨੇ ਆਪਣੇ ਇਸ ਸ਼ਗਿਰਦ ਨੂੰ ਸਾਹਿਤਕ ਹਲਕਿਆਂ ਦੀ ਜਾਣੀ-ਪਛਾਣੀ ਸੰਸਥਾ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਜੋੜਿਆ। ਇਨਾਂ ਸੰਸਥਾਵਾਂ ਵਿਚ ਆ ਕੇ ਜਰਨੈਲ ਸਾਹਿਤਕ ਸਟੇਜਾਂ ਉਤੇ ਖੁੱਲ ਕੇ ਵਿਚਰਨ ਲੱਗਿਆ। ਉਹ ਜਿੱਥੇ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਦੇ, 'ਮੂੰਹੋ ਬੋਲਦੀਆਂ ਕਲਮਾਂ", 'ਕਲਮਾਂ ਦੀ ਪਰਵਾਜ਼', 'ਕਲਮਾਂ ਦੇ ਸਿਰਨਾਵੇਂ' ਅਤੇ 'ਕਲਮਾਂ ਦਾ ਸਫਰ' ਆਦਿ ਸਾਂਝੇ ਕਾਵਿ ਸੰਗ੍ਰਹਿਾਂ ਵਿਚ ਗੀਤਕਾਰ ਵਜੋ ਛਪਿਆ, ਉਥੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਾਂਝੇ ਕਾਵਿ-ਸੰਗ੍ਰਹਿ 'ਕਲਮ ਪੁਕਾਰੇ ਸੱਚੋ ਸੱਚ' ਅਤੇ ਕਹਾਣੀ ਸੰਗ੍ਰਹਿ, 'ਜੋੜੀਆਂ ਜੱਗ ਥੋੜੀਆਂ" ਵਿਚ ਵੀ ਉਸਨੂੰ ਛਪਣ ਦਾ ਮਾਣ ਹਾਸਲ ਹੋਇਆ। ਚੱਲਦੇ ਚੱਲਦੇ ਫਿਰ ਖੁਸ਼ੀ ਭਰਿਆ ਇਕ ਉਹ ਦਿਨ ਵੀ ਉਸ ਨੂੰ ਨਸੀਬ ਹੋਇਆ, ਜਦੋਂ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਨੇ ਜਰਨੈਲ ਨੂੰ, 'ਸਪੂਤ ਪੰਜਾਬ ਦਾ ਅਵਾਰਡ' ਨਾਲ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨੇ 'ਸਨਮਾਨ ਪੱਤਰ' ਨਾਲ ਵਿਸ਼ਾਲ ਸਮਾਗਮਾਂ ਦੌਰਾਨ ਨਿਵਾਜਿਆ। ਇਨਾਂ ਸਨਮਾਨਾਂ ਨੇ ਨਾ-ਸਿਰਫ ਉਸ ਦੇ ਕੱਦ-ਬੁੱਤ ਨੂੰ ਹੀ ਉਚਾ ਕੀਤਾ, ਬਲਕਿ ਉਸ ਦੇ ਹੌਂਸਲੇ ਵੀ ਬੁਲੰਦ ਕੀਤੇ।

ਪਿਤਾ ਸ੍ਰ. ਬਚਨ ਸਿੰਘ ਦੇ ਗ੍ਰਹਿ ਵਿਖੇ ਮਾਤਾ ਸਰਦਾਰਨੀ ਹਰਨਾਮ ਕੌਰ ਦੀ ਪਾਕਿ ਕੁਖੋਂ 1944 ਵਿਚ ਪੈਦਾ ਹੋਏ ਜਰਨੈਲ ਨੇ ਐਮ. ਟੈਕ. ਵਿਚ 37 ਸਾਲ ਕੇਂਦਰ ਸਰਕਾਰ ਦੀ ਨੌਕਰੀ ਕੀਤੀ। 30 ਸਾਲ ਸੈਂਟਰ ਫੂਡ ਟੈਕਨਾਲੋਜੀਕਲ ਸਰਚ, ਮੈਸੂਰ ਵਿਖੇ ਅਤੇ 3 ਸਾਲ ਮੈਕਰੋ ਵਾਇਲਾਜੋ ਟੈਕਨਾਲੋਜੀ, ਚੰਡੀਗੜ ਵਿਖੇ। ਸੇਵਾ-ਮੁਕਤ ਹੋਣ ਵਕਤ ਉਹ ਸਹਾਇਕ ਦੇ ਅਹੁੱਦੇ ਉਤੇ ਤਾਇਨਾਤ ਸਨ। ਜਰਨੈਲ ਨੇ ਦੱਸਿਆ ਕਿ ਸਰਕਾਰੀ ਸਰਵਿਸ ਦੌਰਾਨ ਮਾਲਕ ਦੀ ਉਸ ਉਪਰ ਐਸੀ ਕਿਰਪਾ ਦ੍ਰਿਸ਼ਟੀ ਬਣੀ ਰਹੀ ਕਿ ਅਨੇਕਾਂ ਬਾਰ ਮਹਿਕਮੇ ਵਲੋਂ ਉਸਨੂੰ ਨਾ-ਸਿਰਫ ਪੁਰਸਕਾਰਾਂ ਅਤੇ ਸਨਮਾਨ-ਪੱਤਰਾਂ ਨਾਲ ਹੀ ਨਿਵਾਜਿਆ ਜਾਂਦਾ ਰਿਹਾ, ਬਲਕਿ ਉਸ ਨੂੰ ਨਕਦੀ ਇਨਾਮ ਵੀ ਦਿੱਤੇ ਗਏ। ਅੱਜ ਕਲ ਹਸਨਪੁਰੀ ਜੀ ਗੁਰੂ ਨਾਨਕ ਸਰਨ ਸੰਗੀਤ ਅਕਾਦਮੀ ਵਿਚ ਅਕਾਊਂਟੈਂਟ ਦੇ ਕੰਮ ਦੇ ਨਾਲ-ਨਾਲ ਅਕਾਦਮੀ ਦੀ ਵੀ ਦੇਖ-ਰੇਖ ਦੀ ਜਿੰਮੇਵਾਰੀ ਨਿਭਾ ਰਹੇ ਹਨ।

ਭਵਿੱਖ ਦੇ ਨਿਸ਼ਾਨਿਆਂ ਦਾ ਜਿਕਰ ਕਰਦਿਆਂ ਜਰਨੈਲ ਨੇ ਦੱਸਿਆ ਕਿ ਉਹ ਆਪਣੇ ਉਸਤਾਦ ਜੀ ਦੀ ਰਹਿਨੁਮਾਈ ਹੇਠ ਇਸ ਵਕਤ ਆਪਣੇ ਦੋ ਗੀਤ ਸੰਗ੍ਰਹਿਾਂ ਦੇ ਖਰੜਿਆਂ ਨੂੰ ਅੰਤਮ ਛੂਹਾਂ ਪ੍ਰਦਾਨ ਕਰਨ 'ਚ ਰੁੱਝੇ ਹੋਏ ਹਨ ਅਤੇ ਜਲਦੀ ਹੀ ਪਾਠਕਾਂ ਦੀ ਕਚਿਹਰੀ ਵਿਚ ਲੈਕੇ ਹਾਜਰ ਹੋਣਗੇ। 'ਤੁਸੀਂ ਲਾਲੀ ਜੀ ਦੇ ਹਮ-ਉਮਰ ਹੁੰਦੇ ਹੋਏ ਉਸਤਾਦ-ਸ਼ਗਿਰਦ ਕਿਵੇਂ ਬਣ ਗਏ', ਦਾ ਜੁਵਾਬ ਦਿੰਦਿਆਂ ਹਸਨਪੁਰੀ ਜੀ ਨੇ ਕਿਹਾ, 'ਗੱਲ ਉਮਰਾਂ ਦੀ ਨਹੀ, ਗੱਲ ਕਲਾ ਦੀ ਹੈ। ਕਲਾ ਵਿਚ ਜੋ ਮੁਕਾਮ ਮੇਰੇ ਉਸਤਾਦ ਜੀ ਦਾ ਹੈ, ਉਹ ਮੁਕਾਮ ਤਾਂ ਮੈ ਸੱਤ ਜਨਮਾਂ ਤੱਕ ਵੀ ਨਹੀ ਪਾ ਸਕਦਾ। ਯੁੱਗਾਂ ਤੋੜੀ ਜਿਊਣ ਮੇਰੇ ਉਸਤਾਦ ਜੀ !

ਜਿਕਰ ਯੋਗ ਹੈ ਕਿ ਜਰਨੈਲ ਜੀ ਲੰਬੇ ਅਰਸੇ ਤੋ ਧਾਰਮਿਕਤਾ ਨਾਲ ਜੁੜੇ ਚਲੇ ਆ ਰਹੇ ਹੋਣ ਸਦਕਾ ਖੁਦ ਇਕ ਐਸੀ ਧਾਰਮਿਕ ਅਵੱਸਥਾ ਨੂੰ ਪਾ ਚੁੱਕੇ ਹਨ, ਜਿੱਥੇ ਕਿ ਸੇਵਾ-ਸਿਮਰਨ, ਵੰਡ ਛਕਣਾ, ਦਸਾਂ ਨੰਹਾਂ ਦੀ ਕਿਰਤ ਵਿਚ ਵਿਸ਼ਵਾਸ਼ ਅਤੇ ਕਿਸੇ ਗਊ-ਗਰੀਬ ਲਈ ਢਾਲ ਬਣਨਾ ਆਦਿ ਰਗ-ਰਗ ਵਿਚ ਸਮਾ ਚੁੱਕੇ ਮਾਣ-ਮੱਤੇ ਅਮੀਰੀ ਗੁਣ ਬਣ ਗਏ ਹਨ, ਉਨਾਂ ਦੀ ਸਖਸ਼ੀਅਤ ਦੇ। ਕਿਸੇ ਦੁਖਿਆਰੇ ਨੂੰ ਦੇਖ ਕੇ ਉਨਾਂ ਦਾ ਮਨ ਪਸੀਜ ਜਾਂਦਾ ਹੈ।

ਜਰਨੈਲ ਹਸਨਪੁਰੀ ਜੀ ਸਾਹਿਤਕ ਸਫਰ ਦੀਆਂ ਪ੍ਰਾਪਤੀਆਂ ਦਾ ਸਿਹਰਾ ਜਿੱਥੇ ਆਪਣੇ ਉਸਤਾਦ ਲਾਲੀ ਜੀ ਅਤੇ ਆਪਣੀ ਜੀਵਨ-ਸਾਥਣ ਬੀਬੀ ਅਮਰ ਕੌਰ ਨੂੰ ਦਿੰਦੇ ਹਨ, ਉਥੇ ਆਪਣੇ ਲਾਡਲੇ ਤਰਸੇਮ ਸਿੰਘ, ਕੁਲਦੇਵ ਸਿੰਘ, ਗੁਰਸੇਵਕ ਸਿੰਘ ਅਤੇ ਗੁਰਚਰਨ ਸਿੰਘ ਦਾ ਵੀ ਜਿਕਰ ਕਰਦੇ ਹਨ। ਇਨਾਂ ਤੋ ਇਲਾਵਾ ਸੁਰਜੀਤ ਸਿੰਘ (ਇੰਗਲੈਂਡ), ਨਸੀਬ ਸਿੰਘ ਸੇਵਕ, ਜਸਪਾਲ ਕੰਵਲ, ਤੇਜਕੰਵਲ ਗਰੇਵਾਲ, ਕ੍ਰਿਸ਼ਨ ਰਾਹੀ, ਪਿਆਰਾ ਸਿੰਘ ਰਾਹੀ, ਸ਼ਮਸ਼ੇਰ ਸਿੰਘ ਪਾਲ, ਮੇਜਰ ਸਿੰਘ ਈਸੜੂ, ਸ਼ਿਵ ਬੱਲੀ, ਗੁਰਵਿੰਦਰ ਗੁਰੀ, ਬਲਵੰਤ ਸੱਲਣ, ਬਲਵੰਤ ਚਿਰਾਗ, ਅਸ਼ੋਕ ਟਾਂਡੀ, ਰੋਸ਼ਨ ਲਾਲ ਥੰਨਾ, ਕੁਲਵਿੰਦਰ ਕੌਰ ਮਹਿਕ, ਵਰਿੰਦਰ ਕੌਰ ਰੰਧਾਵਾ, ਕਮਲਜੀਤ ਕੌਰ ਕਮਲ, ਰਣਜੀਤ ਸਵੀ, ਮਹਿੰਗਾ ਸਿੰਘ ਕਲਸੀ ਆਦਿ ਸਾਹਿਤਕਾਰਾਂ ਦਾ ਜਿਕਰ ਕਰਦਿਆਂ ਵੀ ਉਨਾਂ ਦਾ ਸਿਰ ਝੁਕ ਜਾਂਦਾ ਹੈ, ਅਦਬ ਨਾਲ।

ਸ਼ਾਲਾ ! ਗੀਤਕਾਰੀ ਦਾ ਲਟ ਲਟ-ਬਲਦਾ ਚਿਰਾਗ ਜਰਨੈਲ ਹਸਨਪੁਰੀ, ਇਵੇ ਹੀ ਪੰਜਾਬੀ ਮਾਂ-ਬੋਲੀ ਦੀ ਸੇਵਾ ਕਰਨ ਵਿਚ ਲਗਾਤਾਰ ਜੁਟਿਆ ਹੋਰ ਵੀ ਬੁਲੰਦੀਆਂ ਨੂੰ ਛੂਹਵੇ, ਦਿਲੀ ਦੁਆ ਹੀ ਮੇਰੀ !ਆਮੀਨ !

-ਪ੍ਰੀਤਮ ਲੁਧਿਆਣਵੀ, ਚੰਡੀਗੜ (9876428641) ਸੰਪਰਕ : ਜਰਨੈਲ ਹਸਨਪੁਰੀ, ਪਿੰਡ- ਹਸਨਪੁਰ (ਲੁਧਿਆਣਾ) (9915287535)



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 20/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 91 ਸਾਲ 8 6 ਜੁਲਾਈ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530
bhaiditsinghpatrikachd@gmail.com, or bhaiditsinghpatrika@yahoo.com




ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਪੰਜਾਬ ਦੇ ਲਗਭਗ ਹਰ ਪਿੰਡ ਵਿੱਚ ਇਕੋ ਫਰਜ਼ੀ ਪਾਤਰ ਦੇ ਵੱਖ-ਵੱਖ ਨਾਵਾਂ ਨਾਲ ਬਣੀਆਂ ਮਜ਼ਾਰਾਂ/ਦਰਗਾਹਾਂ 'ਤੇ ਬਹੁਤੇ ਸਿੱਖ ਹੀ ਹਰੀਆਂ ਚਾਦਰਾਂ ਚੜ੍ਹਾਉਂਦੇ, ਮੱਥੇ ਰਗੜਦੇ ਤੇ ਰੋਟ ਪਕਾਉਂਦੇ ਵੇਖੇ ਜਾ ਸਕਦੇ ਹਨ....!

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਦੁਨੀਆਂ ਵਿੱਚ ਅਨੇਕਾਂ ਹੀ ਛੋਟੇ ਵੱਡੇ ਧਰਮ ਹਨ। ਹਰ ਧਰਮ ਦੇ ਮੰਨਣ ਵਾਲੇ ਆਪਣੇ-ਆਪਣੇ ਧਰਮ ਦੇ ਕੱਟੜ ਵੇਖੇ ਜਾ ਸਕਦੇ ਹਨ ਪਰ ਸਿੱਖ ਕੌਮ ਜਾਂ ਪੰਜਾਬੀ ਕੌਮ ਹੀ ਇਕ ਅਜੇਹੀ ਵੇਖੀ ਜਾ ਸਕਦੀ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਸਿਰਫ ਗੁਰੂ ਕਹਿਣ ਦੇ ਨਾਲ-ਨਾਲ ਹੋਰ ਕਈ ਥਾਵਾਂ 'ਤੇ ਭਟਕਦੀ ਫਿਰਦੀ ਵੇਖੀ ਜਾ ਸਕਦੀ ਹੈ। ਜਾਂ ਤਾਂ ਉਹ ਖੁਦ ਭਟਕੀ ਹੋਈ ਹੈ ਜਾਂ ਉਸ ਨੂੰ ਕਿਸੇ ਸਾਜ਼ਸ਼ ਅਧੀਨ ਭਟਕਾਇਆ ਹੋਇਆ ਹੈ ਤਾਂ ਕਿ ਦੁਨੀਆਂ ਦੇ ਸਭ ਤੋਂ ਪਵਿੱਤਰ ਧਰਮ, ਜਿਸ ਦੀ ਅਗਵਾਈ ਜੁਗੋ-ਜੁਗ ਅਟੱਲ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਕਰ ਰਹੇ ਹਨ, ਨੂੰ ਵਧਣ ਫੁਲਣ ਤੋਂ ਰੋਕਿਆ ਜਾਵੇ। ਸਭ ਤੋਂ ਪਹਿਲਾਂ ਅੰਗਰੇਜ਼ਾਂ ਨੇ ਸਿੱਖਾਂ ਦੀ ਵਧਦੀ ਤਾਕਤ ਨੂੰ ਰੋਕਣ ਲਈ ਫੌਜ ਵਿਚੋਂ ਵਫ਼ਾਦਾਰ ਫੌਜੀਆਂ ਨੂੰ 'ਸੰਤ ਮੀਰੀ' ਦੀ ਪਦਵੀ ਦੇਕੇ ਪੰਜਾਬ ਵਿੱਚ ਭੇਜਿਆ। ਜਿਵੇਂ ਜੈਮਲ ਸਿੰਘ ਰਾਧਾ ਸੁਆਮੀ, ਬਾਬਾ ਰਾਮ ਸਿੰਘ ਨਾਮਧਾਰੀ ਅਤੇ ਮਸਤੂਆਣੇ ਡੇਰੇ ਦਾ ਮੁਖੀ ਸੰਤ ਅਤਰ ਸਿੰਘ ਆਦਿ ਸਾਰੇ ਫੌਜੀ ਸਨ।

ਇਸ ਹਥਲੇ ਸੰਪਾਦਕੀ ਵਿੱਚ ਅਸੀਂ ਪੰਜਾਬੀਆਂ ਖਾਸ ਕਰਕੇ ਸਿੱਖਾਂ ਵਿੱਚ ਪੀਰਾਂ ਦੀਆਂ ਦਰਗਾਹਾਂ/ ਮਜ਼ਾਰਾਂ 'ਤੇ ਵਧ ਰਹੀ ਭੀੜ 'ਤੇ ਵਿਚਾਰ ਚਰਚਾ ਕਰਨੀ ਹੈ। ਪੰਜਾਬੀ/ਸਿੱਖ ਬਿਪਰਵਾਦੀ ਕਰਮਕਾਡਾਂ, ਅਡੰਬਰਾਂ, ਟੂਣੇ-ਟਾਮਣਾ ਆਦਿ ਦੇ ਨਾਲ-ਨਾਲ ਅਖੌਤੀ ਪੀਰਾਂ ਦੇ ਚੱਕਰਵਿਊ ਵਿੱਚ ਵੀ ਕਸੂਤਾ ਫਸਿਆ ਹੋਇਆ ਹੈ। ਇਨ੍ਹਾਂ ਅਖੌਤੀ/ਫਰਜ਼ੀ ਪੀਰਾਂ ਵਿੱਚ ਲਾਲਾਂ ਵਾਲਾ ਪੀਰ, ਲੱਖਦਾਤਾ ਪੀਰ, ਨਗਾਹੇ ਵਾਲਾ ਪੀਰ, ਸਖੀ ਪੀਰ, ਧੌਂਕਲ ਪੀਰ, ਸੁਲਤਾਨੀਆਂ ਪੀਰ, ਸਰਵਰ ਪੀਰ ਆਦਿ ਵੱਖ-ਵੱਖ ਨਾਵਾਂ ਨਾਲ ਪ੍ਰਸਿੱਧ ਹਨ ਪਰ ਅਸਲ ਵਿੱਚ ਹੈ ਇਹ ਇਕ ਹੀ ਨਾਂ ਹੈ। ਜਿਸ ਨੂੰ ਸੁਲਤਾਨੀਆ ਪੀਰ ਦੇ ਨਾਂ ਨਾਮ ਜਾਣਿਆ ਜਾਂਦਾ ਹੈ। ਅਸਲ ਕਹਾਣੀ ਇਸ ਤਰ੍ਹਾਂ ਹੈ ਕਿ ਮੁਲਤਾਨ (ਹੁਣ ਪਾਕਿਸਤਾਨ ਵਿੱਚ) ਲਾਗੇ ਰਾਵੀ ਦਰਿਆ ਤੋਂ ਪਾਰ ਇਕ ਧੌਂਕਲ ਨਾਂ ਦਾ ਪਿੰਡ ਹੈ ਜਿਥੇ ਇਸ ਅਖੌਤੀ ਸੁਲਤਾਨੀਆ ਪੀਰ ਦਾ ਜਨਮ ਹੋਇਆ ਜੋ ਕਿ ਇਕ ਚਰਵਾਹਾ ਸੀ। ਡੰਗਰ ਚਾਰਨਾ ਉਨ੍ਹਾਂ ਸਮਿਆਂ ਵਿੱਚ ਆਮ ਰਿਵਾਜ ਸੀ। ਧੌਂਕਲ ਪਿੰਡ ਤੋਂ ਕੁਝ ਦੂਰੀ 'ਤੇ ਜੰਗਲ ਵਿੱਚ ਕੁਝ ਲੋਕ ਪਸ਼ੂ ਚਰਾ ਰਹੇ ਸਨ। ਅਚਾਨਕ ਇਕ ਸ਼ੇਰ ਸਾਹਮਣੇ ਆ ਗਿਆ। ਸਾਰੇ ਚਰਵਾਹੇ ਡਰਕੇ ਇਧਰ-ਉਧਰ ਭੱਜ ਗਏ ਪਰ ਇਸ ਲੜਕੇ ਨੇ ਹੌਸਲਾ ਕਰਕੇ ਸ਼ੇਰ ਦਾ ਮੁਕਾਬਲਾ ਕੀਤਾ ਅਤੇ ਆਖਰ ਸ਼ੇਰ ਨੂੰ ਮਾਰਨ ਵਿੱਚ ਸਫਲ ਹੋ ਗਿਆ। ਇਸ ਤਰ੍ਹਾਂ ਡੰਗਰਾਂ ਦੇ ਇਸ ਪਾਲੀ ਦੀ ਮਸ਼ਹੂਰੀ ਹੋ ਗਈ। ਲੋਕ ਉਸ ਨੂੰ ਬਲੀ/ਯੋਧਾ/ਪੀਰ ਵਜੋਂ ਮੰਨਣ ਲੱਗ ਪਏ ਸਨ ਉਸ ਦੀ ਮੌਤ ਪਿਛੋਂ ਲੋਕਾਂ ਨੇ ਉਸ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਫਿਰ ਹੌਲੀ-ਹੌਲੀ ਉਸ ਦੀ ਦਰਗਾਹ ਬਣਾ ਦਿੱਤੀ। ਅਨਪੜ੍ਹ ਲੋਕ ਇਸੀ ਨੂੰ ਪੀਰ ਮੰਨਣ ਲੱਗ ਪਏ। 'ਪੀਰ' ਅਸਲ ਵਿੱਚ ਮੁਸਲਮਾਨਾਂ ਦੇ ਪਹੁੰਚੇ ਹੋਏ ਫਕੀਰ ਨੂੰ ਕਿਹਾ ਜਾਂਦਾ ਹੈ। ਪਰ ਕਿਸੇ ਨੂੰ ਉਪਰੋਕਤ ਅਖੌਤੀ ਮੰਨੇ ਜਾਂਦੇ ਪੀਰ ਦੀ ਅਸਲ ਜਾਤ ਦਾ ਪਤਾ ਨਹੀਂ ਹੈ ਤੇ ਮੁਸਲਮਾਨ ਇਨ੍ਹਾਂ ਨੂੰ ਨਹੀਂ ਮੰਨਦੇ ਤੇ ਨਾ ਹੀ ਕੋਈ ਮੁਸਲਮਾਨ ਅਜੇਹੀਆਂ ਦਰਗਾਹਾਂ 'ਤੇ ਜਾਂਦਾ ਹੈ। ਮੁਸਲਮਾਨ ਸਿਰਫ ਮਸਜਿਦਾਂ ਵਿੱਚ ਨਿਮਾਜ ਪੜ੍ਹਨ ਲਈ ਜਾਂਦੇ ਹਨ। ਇਨ੍ਹਾਂ ਦਰਗਾਹਾਂ 'ਤੇ ਹਰੀਆਂ ਚਾਦਰਾਂ ਲੈ ਕੇ ਜਾਣ ਦਾ ਧੰਦਾ ਪੈਸੇ ਬਟੋਰਨ ਵਾਲੇ ਚਲਾਕ ਲੋਕਾਂ ਨੇ ਸ਼ੁਰੂ ਕੀਤਾ ਹੋਇਆ ਹੈ ਤੇ ਅਸੀਂ ਪੰਜਾਬੀ ਸਿੱਖ ਚੋਖਾ ਹਿੱਸਾ ਪਾਉਂਦੇ ਹਾਂ। ਮੇਰੀ ਕਈ ਸਮਝਦਾਰ ਮੁਸਲਮਾਨਾਂ ਨਾਲ ਗੱਲਬਾਤ ਹੋਈ ਹੈ। ਉਹ ਇਨ੍ਹਾਂ ਦਰਗਾਹਾਂ ਨੂੰ ਸਿਰੇ ਤੋਂ

ਨਿਕਾਰਦੇ ਹਨ ਤੇ ਪੈਸੇ ਬਟੋਰਨ ਦਾ ਅੱਡਾ ਦਸਦੇ ਹਨ। ਉਹ ਦਸਦੇ ਹਨ ਕਿ ਅਸਲ ਮੁਸਲਮਾਨ ਕਦੇ ਵੀ ਅਜੇ ਹੀ ਦਰਗਾਹ 'ਤੇ ਨਹੀਂ ਜਾਂਦਾ।

ਸਿੱਖ ਇਤਿਹਾਸ ਵਿੱਚ ਪੀਰ ਬੁਧੂ ਸ਼ਾਹ ਦਾ ਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਜੁੜਿਆ ਹੋਇਆ ਹੈ। ਜਿਸ ਨੇ ਆਪਣੇ ਸਾਰੇ ਪਰਿਵਾਰ ਸਮੇਤ ਦੋ ਦਰਜਨ ਤੋਂ ਵੱਧ ਰਿਸ਼ਤੇਦਾਰ ਯੁੱਧ ਵਿੱਚ ਸ਼ਹੀਦ ਕਰਵਾਏ। ਕਿੰਨੇ ਕੁ ਸਿੱਖ ਹਨ ਜੋ ਇਸ ਮਹਾਨ ਹਸਤੀ ਦੀ ਪੂਜਾ ਕਰਦੇ ਹਨ ਜਾਂ ਮੰਨਦੇ ਹਨ? ਸਿੱਖ ਬਿਨਾਂ ਸੋਚੇ ਸਮਝੇ ਭੇਡ ਚਾਲ ਨਾਲ ਇਨ੍ਹਾਂ ਫਰਜ਼ੀ ਪੀਰਾਂ ਦੇ ਮਗਰ ਭੱਜੇ ਫਿਰਦੇ ਹਾਂ। ਜੇ ਗੰਭੀਰਤਾ ਨਾਲ ਸੋਚਿਆ ਜਾਵੇ ਕਿ ਸ਼ੇਰ ਨੂੰ ਮਾਰ ਦੇਣਾ ਸਿਰਫ ਇਕ ਬਹਾਦਰੀ ਤੋਂ ਵਧ ਕੁੱਝ ਨਹੀਂ। ਇਹ ਕੋਈ ਕਰਾਮਾਤ ਨਹੀਂ। ਅਜੇਹੀ ਔਖੀ ਘੜੀ ਵੇਲੇ ਜਦੋਂ ਸਾਹਮਣੇ ਮੌਤ ਖੜੀ ਹੋਵੇ ਤਾਂ "ਮਰਦਾ ਕੀ ਨਹੀਂ ਕਰਦਾ" ਅਨੁਸਾਰ ਹਿੰਮਤ ਆ ਹੀ ਜਾਂਦੀ ਹੈ ਸੋ ਇਸੀ ਤਰਜ 'ਤੇ ਉਸ ਚਰਵਾਹੇ ਨੇ ਆਪਣੀ ਹਿਫ਼ਾਜ਼ਤ ਲਈ ਕੀਤਾ ਸੀ। ਉਸ ਦਾ ਤੁੱਕਾ ਲੱਗ ਗਿਆ ਸ਼ੇਰ ਮਾਰਿਆ ਗਿਆ, ਉਹ ਬਹਾਦਰ ਬਲੀ ਬਣ ਗਿਆ। ਪੰਜਾਬੀਆਂ ਨੇ ਉਸ ਨੂੰ ਪੀਰ ਬਣਾ ਦਿੱਤਾ। ਹੌਲੀ ਹੌਲੀ ਲੱਖ ਦਾਤਾਂ ਵਾਲਾ ਪੀਰ, ਲਾਲਾਂ ਵਾਲਾ ਪੀਰ, ਨਿਗਾਹੇ ਵਾਲਾ ਪੀਰ, ਧੌਂਕਲ ਪੀਰ (ਪਿੰਡ ਦੇ ਨਾਂ ਕਰਕੇ), ਸਖੀ ਸਰਵਰ ਆਦਿ ਨਾਮਾਂ ਨਾਲ ਮਸ਼ਹੂਰ ਹੋ ਗਿਆ ਤੇ ਅਨਪੜ੍ਹ ਪੰਜਾਬੀਆਂ ਨੂੰ ਤਾਂ ਸੁੰਢ ਦੀ ਗੱਠੀ ਮਿਲ ਗਈ, ਰੱਬ ਉਨ੍ਹਾਂ ਦੇ ਘਰ ਹੀ ਆ ਗਿਆ। ਛੋਟੀ ਵੱਡੀ ਬਿਮਾਰੀ, ਮੁਸ਼ਕਲ ਦੇ ਹੱਲ ਲਈ ਪੀਰ ਆ ਗਿਆ।

ਰੋਪੜ ਜ਼ਿਲੇ ਦੇ ਕਸਬੇ ਚਮਕੌਰ ਸਾਹਿਬ ਦੇ ਨੇੜੇ ਡਹਿਰ ਕਲਾਂ ਪਿੰਡ ਦੇ ਵਸਨੀਕ ਸ. ਅਮਰੀਕ ਸਿੰਘ ਜੋ ਕਿ ਅੱਜਕਲ ਮੇਰੇ ਗੁਆਂਢੀ ਹਨ, ਆਪਣੇ ਪਿਤਾ ਜੀ ਦੀ ਇਸੇ ਤਰ੍ਹਾਂ ਦੀ ਘਟਨਾਂ ਦਾ ਜ਼ਿਕਰ ਅਕਸਰ ਕਰਦੇ ਰਹਿੰਦੇ ਹਨ। ਉਨ੍ਹਾਂ ਦੇ ਪਿਤਾ ਭਲਵਾਨੀ ਕਰਦੇ ਸਨ। ਸਰੀਰ ਵਿੱਚ ਵਾਧੂ ਤਾਕਤ ਸੀ, ਅਚਾਨਕ, ਠੀਕ ਉਪਰੋਕਤ ਘਟਨਾ ਦੀ ਤਰ੍ਹਾਂ ਉਨ੍ਹਾਂ ਦੇ ਪਿਤਾ ਦਾ ਟਾਕਰਾ ਇਕ ਸ਼ੇਰ ਨਾਲ ਹੋ ਗਿਆ ਤੇ ਉਹ ਖੇਤਾਂ ਵਿੱਚ ਕੰਮ ਕਰ ਰਹੇ ਸਨ ਨੇੜਲੇ ਜੰਗਲ 'ਚੋਂ ਇਕ ਸ਼ੇਰ ਆ ਗਿਆ ਸਾਰੇ ਡਰ ਗਏ। ਸ਼ੇਰ ਨੇ ਪਹਿਲਾਂ ਨਾਲ ਵਗਦੇ ਸੂਏ 'ਚੋਂ ਪਾਣੀ ਪੀਤਾ ਫੇਰ ਜਿਉਂ ਹੀ ਦਹਾੜ ਮਾਰੀ, ਸਾਰੇ ਮਜ਼ਦੂਰ, ਕਿਸਾਨ ਇਧਰ-ਉਧਰ ਦੌੜ ਗਏ ਪਰ ਸ: ਅਮਰੀਕ ਦੇ ਪਿਤਾ ਸਵਰਗੀ: ਸ. ਸੰਤੋਖ ਸਿੰਘ ਨੇ ਦਲੇਰੀ ਕਰਕੇ ਸ਼ੇਰ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਬਰਛੇ ਨਾਲ ਸ਼ੇਰ ਨੂੰ ਮਾਰਕੇ ਇਕ ਮਿਸਾਲ ਪੈਦਾ ਕਰ ਦਿੱਤੀ। ਪਿੰਡ ਦੇ, ਇਲਾਕੇ ਦੇ ਲੋਕ ਸਿਰਫ ਸ. ਸੰਤੋਖ ਸਿੰਘ ਦੀ ਬਹਾਦਰੀ ਦੇ ਸੋਹਲੇ ਖਾਸ ਮੌਕਿਆਂ 'ਤੇ ਗਾਉਂਦੇ ਹੋਣਗੇ ਜਾਂ ਕਦੀ ਅਜੇਹੀ ਘਟਨਾ ਦਾ ਜ਼ਿਕਰ ਆਵੇ ਤਾਂ। ਸ. ਅਮਰੀਕ ਸਿੰਘ ਜੀ ਵੀ ਜਦੋਂ ਕੋਈ ਅਜੇਹੀ ਗੱਲਬਾਤ ਤੁਰਦੀ ਹੈ ਤਾਂ ਬਹੁਤ ਹੀ ਮਾਣ ਤੇ ਫ਼ਖ਼ਰ ਨਾਲ ਆਪਣੇ ਪੂਜਨੀਕ ਪਿਤਾ ਜੀ ਦੀ ਬਹਾਦਰੀ ਦੀ ਘਟਨਾ ਦਸਦੇ ਮਾਣ ਮਹਿਸੂਸ ਕਰਦੇ ਹਨ। ਬਸ, ਇਹ ਘਟਨਾ ਬਹਾਦਰੀ ਦੀ ਇਸ ਦਹਿਲੀਜ਼ 'ਤੇ ਖਤਮ ਹੋ ਜਾਂਦੀ ਹੈ। ਉਹ ਕੋਈ ਪੀਰ, ਅਵਤਾਰ, ਨਹੀਂ ਸੀ। ਪਰ ਧੌਂਕਲ ਪਿੰਡ ਦੇ ਇਸ ਬਹਾਦਰ ਚਰਵਾਹੇ ਨੂੰ ਇਸ ਤਰ੍ਹਾਂ ਪੇਸ਼ ਕੀਤਾ ਗਿਆ ਕਿ ਉਹ ਅਮਰ ਹੋ ਗਿਆ। ਸੁਲਤਾਨੀਆਂ ਪੀਰ, ਪੀਰਾਂ ਦਾ ਪੀਰ ਹੋ ਗਿਆ। ਕਈਆਂ ਲਈ ਪੈਸੇ ਬਟੋਰਨ ਦਾ ਅੱਡਾ ਬਣ ਗਿਆ।

ਇਸ ਨਾਲ ਬਹੁਤ ਸਾਰੀਆਂ ਕਹਾਣੀਆਂ ਹੋਰ ਜੋੜ ਦਿੱਤੀਆਂ ਗਈਆਂ। ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਰਚਨਾ 'ਸੁਲਤਾਨ ਪੁਆੜਾ' ਵਿੱਚ ਦਸਿਆ ਹੈ ਕਿ ਇਕ, ਦਾਨੀ ਜੱਟੀ ਸੀ ਜਿਸ ਨੇ ਬਹੁਤ ਪੀਰ ਫਕੀਰ ਮਨਾਏ ਪਰ ਪੁੱਤਰ ਦੀ ਦਾਤ ਨਾ ਮਿਲੀ ਆਖਰ ਉਸ ਨੇ ਧੌਂਕਲ ਪਿੰਡ ਦੇ ਇਸ ਚਰਵਾਹੇ, ਬਹਾਦਰ ਚਰਵਾਹੇ ਉਰਫ ਸਰਵਰ ਦੀ ਮੰਨਤ ਮੰਨੀ ਤਾਂ ਰੱਬ ਦੀ ਕਰਨੀ ਉਸ ਦੇ ਘਰ ਪੁੱਤਰ ਜਨਮਿਆਂ (ਜਦ ਕਿ ਪੁੱਤਰ/ਪੁੱਤਰੀ ਕੁਦਰਤ ਦੇ ਨਿਯਮ ਅਨੁਸਾਰ ਪੈਦਾ ਹੁੰਦੇ ਹਨ) ਜੋ ਇਸਤਰੀਆਂ ਬਾਂਝ ਰਹਿ ਜਾਂਦੀਆਂ ਹਨ ਉਹ ਵੀ ਕੁਦਰਤ ਦੀ ਹੀ ਕਰਨੀ ਹੈ। ਬਸ ਫੇਰ ਕੀ ਸੀ ਉਸ ਦਾਨੀ ਜੱਟੀ ਨੇ ਢੰਡੋਰਾ ਫੇਰ ਦਿੱਤਾ ਇਹ ਪੁੱਤਰ ਮੈਨੂੰ ਸਰਵਰ ਦਾ ਬਖਸ਼ਿਆ ਹੈ। ਸਰਵਰ ਨੂੰ ਅਜੇਹੀਆਂ ਦਾਤਾਂ ਦੇਣ ਵਾਲਾ ਸਖੀ ਮੰਨ ਲਿਆ ਗਿਆ। ਇਸ ਤਰ੍ਹਾਂ ਸਖੀ-ਸਰਵਰ ਨਾਂ ਪੱਕ ਗਿਆ। ਪੁੱਤਰਾਂ ਨੂੰ 'ਲਾਲ' ਵੀ ਕਿਹਾ ਜਾਂਦਾ ਹੈ ਤੇ ਇਸ ਨੂੰ ਲਾਲਾਂ ਵਾਲਾ ਪੀਰ ਵੀ ਕਹਿਣ ਲੱਗ ਪਏ। ਇਸ ਤਰ੍ਹਾਂ ਕਈ ਹੋਰ ਉਪਾਧੀਆਂ ਨਾਲ ਪ੍ਰਸਿੱਧ ਕਰ ਦਿੱਤਾ ਗਿਆ। ਅਨਪੜ੍ਹ ਗਰੀਬ ਭਰਾਈਆਂ ਦੀ ਚਾਂਦੀ ਬਣ ਗਈ ਉਹਨ੍ਹਾਂ ਨੇ ਇਨ੍ਹਾਂ ਪੀਰਾਂ ਦੇ ਸੋਹਲੇ ਗਾਉਂਦੇ ਸ਼ੁਰੂ ਕਰ ਦਿੱਤੇ। ਘਰ-ਘਰ ਇਨ੍ਹਾਂ ਦੀ ਮੰਨਤ ਹੋਣ ਲੱਗ ਪਈ। ਕਿਸੇ ਦੇ ਬੱਚੇ ਨੂੰ ਤਾਪ/ਬੁਖਾਰ ਚੜ੍ਹ ਗਿਆ, ਕਿਸੇ ਦੇ ਮੱਝ ਨੇ ਦੁੱਧ ਨਹੀਂ ਦਿੱਤਾ, ਚੋਰੀ ਹੋ ਗਈ, ਡੰਗਰ ਵੱਛਾ ਗੁਆਚ ਗਿਆ ਆਦਿ ਦੇ ਡਰ ਨਾਲ ਸੁਖਾਂ ਸੁਖਣ ਲੱਗ ਗਏ।

ਕਈਆਂ ਦੀ ਕੁਦਰਤੀ ਠੀਕ ਪੈ ਗਈ ਉਸ ਨੇ ਇਨ੍ਹਾਂ ਅਖੌਤੀ ਬਣਾਏ ਪੀਰਾਂ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ। ਭਰਾਈਆਂ ਨੇ ਵਾਰਾਂ, ਗੀਤਾਂ ਰਾਹੀਂ ਇਨ੍ਹਾਂ ਦੀ ਮਹਿਮਾ ਘਰ-ਘਰ, ਪਿੰਡ-ਪਿੰਡ ਪੁੱਜਦੀ ਕਰਨੀ ਸ਼ੁਰੂ ਕਰ ਦਿੱਤੀ। ਲੋਕ ਇਨ੍ਹਾਂ ਆਪੂ ਬਣਾਈਆਂ ਮਜ਼ਾਰਾਂ/ਕਬਰਾਂ 'ਤੇ ਆਉਣੇ ਸ਼ੁਰੂ ਹੋ ਗਏ। ਦਿਨੋਂ-ਦਿਨ ਸ਼ਰਧਾਲੂ ਵਧਦੇ ਗਏ। ਕਿਸੇ ਨੇ ਇਹ ਨਹੀਂ ਸੋਚਿਆ ਕਿ ਇਕ ਵਿਅਕਤੀ ਦੀ ਇਕ ਹੀ ਕਬਰ ਹੋ ਸਕਦੀ ਹੈ ਥਾਂ-ਥਾਂ ਤਾਂ ਕਬਰਾਂ ਤਾਂ ਪੈਸੇ ਬਟੋਰਨ ਲਈ ਇਕ ਧੰਦੇ ਵਜੋਂ ਆਪੇ ਬਣਾਈਆਂ ਹਨ। ਗਾਉਣ ਵਾਲੇ ਭਰਾਈਆਂ ਦਾ ਧੰਦਾ ਚਲ ਪਿਆ ਉਹ ਪਿੰਡ-ਪਿੰਡ ਗਾਕੇ ਸਰਵਰ ਪੀਰ, ਲਾਲਾਂ ਵਾਲਾ ਪੀਰ, ਲੱਖ ਦਾਤੇ ਪੀਰ ਦੀ ਵਡਿਆਈ ਕਰਨ ਲੱਗੇ। ਵੱਧ ਚੜ੍ਹ ਕੇ ਸਿਫਤਾਂ ਕਰਨ ਲੱਗੇ । ਗੁਣ ਦਸਦੇ ਹੋਏ ਖੰਬਾਂ ਤੋਂ ਡਾਰਾਂ ਬਣਾਉਣ ਲੱਗੇ। ਲੋਕ ਅੰਨੀ ਸ਼ਰਧਾ ਨਾਲ ਇਕ ਤੋਂ ਇਕ ਵੱਧ ਵਹੀਰਾਂ ਘੱਤ ਕੇ ਇਨ੍ਹਾਂ ਕਬਰਾਂ 'ਤੇ ਜਾਣ ਲੱਗ ਪਏ। ਭਰਾਈ ਹੀ ਹੁਣ ਤਾਂ ਪੀਰ ਦੇ ਏਜੰਟ ਵਜੋਂ ਕੰਮ ਕਰਨ ਲੱਗੇ। ਇਧਰ-ਉਧਰ ਦੀਆਂ ਮਾਰਕੇ ਲੋਕਾਂ ਨੂੰ ਫਸਾਉਣ ਲਗੇ ਤੇ ਅਨਪੜ੍ਹ ਲੋਕ ਫਸਦੇ ਗਏ ਜਿਨ੍ਹਾਂ ਵਿੱਚ ਬਹੁਤੇ ਪੰਜਾਬੀ/ਸਿੱਖ ਹੀ ਹਨ ਜੋ ਅੱਜ ਤੱਕ ਇਸ ਦਲਦਲ ਵਿਚੋਂ ਨਿਕਲ ਨਹੀਂ ਸਕੇ। 21 ਵੀਂ ਸਦੀ ਦੇ ਟੈਕਨੋਲੋਜੀ ਦੇ ਯੁੱਗ ਵਿੱਚ ਵੀ ਇਹ ਪੱਥਰ ਯੁੱਗ ਦੇ ਅਡੰਬਰ ਕਰਨੋ ਨਹੀਂ ਰੁਕਦੇ। ਕਈ ਤਾਂ ਏਨੇ ਪੱਕ ਚੁੱਕੇ ਹਨ ਹਰ ਦਲੀਲ ਨੂੰ ਉਹ ਆਪਣੇ ਬਣਾਏ ਤਰਕ ਨਾਲ ਮਾਤ ਪਾ ਦਿੰਦੇ ਹਨ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਸਿੱਖ ਧਰਮ ਵਾਂਗੂੰ ਮੁਸਲਮਾਨ ਇਕ ਖੁਦਾ ਨੂੰ ਮੰਨਦੇ ਹਨ ਉਨ੍ਹਾਂ ਦਾ ਪੈਗੰਬਰ ਹੈ ਹਜ਼ਰਤ ਮੁਹੰਮਦ ਸਾਹਿਬ। ਫਿਰ ਵੀ ਇਹ ਕਿਹੜੇ ਪੀਰਾਂ ਦੀਆਂ ਕਬਰਾਂ ਪੂਜੀ ਜਾ ਰਹੇ ਹਨ। ਮੁਸਲਮਾਨ ਮਰੀ ਹੋਈ ਦੇਹ ਨੂੰ ਅਗਨੀ ਭੇਟ ਨਹੀਂ ਕਰਦੇ ਸਗੋਂ ਉਸ ਨੂੰ ਦਫਨਾਉਂਦੇ ਹਨ। ਯਾਦਗਾਰ ਵਜੋਂ ਵਿਸ਼ੇਸ਼ ਵਿਅਕਤੀ ਦੀ ਮਜ਼ਾਰ ਬਣਾਈ ਜਾਂਦੀ ਹੈ ਤੇ ਉਤੇ ਉਸ ਦਾ ਨਾਂ ਲਿਖਿਆ ਜਾਂਦਾ ਹੈ ਜਿਵੇਂ ਕਿ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸਥਿਤ ਰੋਜ਼ਾ ਸ਼ਰੀਫ਼ ਵਿਖੇ ਵੇਖਿਆ ਜਾ ਸਕਦਾ ਹੈ।

ਭਾਰਤੀਆਂ ਨੂੰ, ਖਾਸ ਕਰਕੇ ਪੰਜਾਬੀਆਂ ਨੂੰ ਧਰਮ ਦੇ ਨਾਂ 'ਤੇ ਜਿੰਨਾ ਮਰਜ਼ੀ ਲੁੱਟ ਲਵੋ। ਲੁੱਟ ਖਾ ਕੇ ਵੀ ਉਨ੍ਹਾਂ ਨੂੰ ਅਸਲੀਅਲ ਦੀ ਸਮਝ ਨਹੀਂ ਆਉਂਦੀ ਸਗੋਂ ਹੋਰ ਜ਼ਿਆਦਾ ਸ਼ਰਧਾਲੂ ਹੋ ਜਾਂਦੇ ਹਨ। ਜਿੰਦਗੀ ਵਿੱਚ ਦੁੱਖ-ਸੁੱਖ ਆਉਂਦੇ ਰਹਿੰਦੇ ਹਨ। ਪੈਸਾ ਬਟੋਰਨ ਵਾਲੇ ਲੋਕ ਭਗਤ ਹੋਣ, ਚੇਲਾ ਹੋਣ ਦਾ ਨਕਾਬ ਪਹਿਨ ਕੇ ਇਨ੍ਹਾਂ ਭੋਲੇ-ਭਾਲੇ ਲੋਕਾਂ ਨੂੰ ਆਪਣੀ ਚੁੰਗਲ ਵਿੱਚ ਫਸਾਉਂਦੇ ਹਨ। ਇਕ ਸੱਚੀ ਘਟਨਾ ਯਾਦ ਆ ਗਈ। ਮੇਰੇ ਸਕੂਲ ਵਿੱਚ ਹੀ ਲਾਲਾਂ ਵਾਲੇ ਪੀਰ ਦੀ ਮਜ਼ਾਰ ਸੀ ਇਕ ਨਿਕਾ ਜਿਹਾ ਕਮਰਾ ਸੀ ਉਸ ਵਿੱਚ ਇਕ ਮੜੀ ਜਿਹੀ ਉਤੇ ਹਰੀ ਚਾਦਰ ਪਾਈ ਹੋਈ ਸੀ। ਹਰ ਵੀਰਵਾਰ ਪਿੰਡ ਦੇ ਹਰ ਜਾਤ ਦੇ ਲੋਕ ਆਉਂਦੇ ਸਨ। ਨਵੇਂ ਵਿਆਹਿਆ ਜੋੜੇ ਦਾ ਇਥੇ ਮੱਥਾ ਟੇਕਣਾ ਜ਼ਰੂਰੀ ਸੀ। ਹਰ ਸਾਲ ਦਸਵੀਂ ਦੀ ਜਮਾਤ ਵਿਦਾਇਗੀ ਵੇਲੇ ਪਹਿਲਾਂ ਗੁਰੂਦੁਆਰਾ ਸਾਹਿਬ ਅਰਦਾਸ ਕਰਵਾਕੇ ਕੜਾਹ ਪ੍ਰਸ਼ਾਦ ਕਰਾਉਂਦੀ ਸੀ ਤੇ ਸਕੂਲ ਵਿੱਚ ਆ ਕੇ ਲਾਲਾਂ ਵਾਲੇ ਪੀਰ 'ਤੇ ਮੱਥਾ ਟੇਕਿਆ ਜਾਂਦਾ ਸੀ। ਸਕੂਲ ਦੇ ਬੱਚੇ ਹਰ ਰੋਜ਼ ਕੋਈ ਨਾ ਕੋਈ ਇਥੇ ਮੱਥਾ ਟੇਕਦਾ ਸੀ ਪੈਸੇ ਚੜ੍ਹਾਉਂਦਾ ਸੀ ਪਰ ਪਤਾ ਨਹੀਂ ਇਹ ਪੈਸੇ ਕਿਥੇ ਜਾਂਦੇ ਹਨ। ਮੈਨੂੰ ਵੀ ਦਸਵੀਂ ਦੀ ਪਾਰਟੀ ਵੇਲੇ ਕਬਰ 'ਤੇ ਜਾਣਾ ਪੈਂਦਾ ਸੀ ਕਿਉਂਕਿ ਪੂਰਾ ਸਟਾਫ਼ ਬੜੀ ਸ਼ਰਧਾ ਨਾਲ ਜਾਂਦਾ ਸੀ ਪਰ ਜਦੋਂ ਮੈਂ ਇਥੇ ਬਤੌਰ ਮੁਖੀ ਆਇਆ ਤਾਂ ਮੈਂ ਇਸ ਰਵਾਇਤ ਨੂੰ ਤੋੜਨੀ ਚਾਹੁੰਦਾ ਸੀ। ਜਦੋਂ ਵਿਦਾਇਗੀ ਦਾ ਸਮਾਂ ਆਇਆ ਤਾਂ ਦਸਵੀਂ ਦੀ ਇੰਚਾਰਜ ਅਧਿਆਪਕਾ ਤਾਂ ਲਕੀਰ ਦੀ ਫਕੀਰ ਦੀ ਤਰ੍ਹਾਂ ਪਰਪੱਕ ਸੀ। ਮੈਂ ਸਾਇੰਸ ਅਧਿਆਪਕਾ ਨਾਲ ਗੱਲਬਾਤ ਕੀਤੀ ਤੇ ਪਲਾਨ ਬਣਾਇਆ ਕਿ ਸਟਾਫ਼ ਜਾਂ ਬੱਚਿਆਂ ਨੂੰ ਬਿਲਕੁਲ ਵੀ ਮਜ਼ਬੂਰ ਨਾ ਕੀਤਾ ਜਾਵੇ ਤੇ ਅਗਲੇ ਸਾਲ ਤੋਂ ਬਿਲਕੁਲ ਨਹੀਂ। ਮੈਨੂੰ ਸਫਲਤਾ ਮਿਲੀ। ਥੋੜੀ ਬਹੁਤੀ ਗੱਲ ਉਠੀ ਪਰ ਦਬ ਗਈ। ਉਸ ਤੋਂ ਬਾਅਦ ਇਹ ਬਿਲਕੁਲ ਬੰਦ ਹੋ ਗਿਆ ਪਰ ਸਕੂਲ ਦੇ ਚਪੜਾਸੀ ਜੋ ਸਰਦਾਰਾਂ ਦੇ ਘਰੋਂ ਸਨ ਉਨ੍ਹਾਂ ਨੇ ਇਕ ਚਾਲ ਖੇਡੀ, ਗੱਲਬਾਤ ਫੈਲਾਉਣੀ ਸ਼ੁਰੂ ਕੀਤੀ ਕਿ ਪੀਰ ਵਿੱਚ ਬਹੁਤ ਸ਼ਕਤੀ ਹੈ-ਜੋ ਵੀ ਇਸ ਦਾ ਵਿਰੋਧ ਕਰਦਾ ਹੈ ਉਸ ਨੂੰ ਸਜ਼ਾ ਦਿੰਦਾ ਹੈ। ਇਕ ਘਟਨਾ ਜੋੜ ਕਿ ਜੋ ਵੀ ਕਮਰੇ ਦੀ ਛੱਤ 'ਤੇ ਸੌਂਦਾ ਹੈ ਉਸ ਦੇ ਰਾਤ ਨੂੰ ਥੱਪੜ ਵੱਜਦੇ ਹਨ। ਸੁਰਿੰਦਰ ਸਿੰਘ ਜੋ ਕਿ ਮੋਨਾ ਸੀ ਤੇ ਮਾਲੀ ਸੀ ਨੇ ਕਬਰ ਦੇ ਕੋਲ ਬੈਠਣਾ ਸ਼ੁਰੂ ਕਰ ਦਿੱਤਾ-ਭਾਵ ਇਹ ਕਿ ਇਹ ਪ੍ਰਭਾਵ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਉਸ 'ਚ ਵੀ ਪੀਰ ਦੀ ਸ਼ਕਤੀ ਆਉਣ ਲਗ ਪਈ ਹੈ। ਮੈਂ ਇਕ ਦੋ ਵਾਰੀ ਬੁਲਾ ਕੇ ਪੁਛਿਆ ਉਹ ਟਾਲਦਾ ਰਿਹਾ। ਮੈਂ ਨਿਗਾ ਰੱਖੀ ਫਿਰ ਉਸ ਨੇ ਆਪਣੇ ਘਰ ਹੀ ਚੌਕੀ ਲਾਉਣੀ ਸ਼ੁਰੂ ਕਰ ਦਿੱਤੀ ਤੇ ਮੈਂ ਮਨਵਾ ਵੀ ਲਿਆ। ਮੇਰੇ ਦਿਮਾਗ ਵਿੱਚ ਇਹ ਗੱਲ ਫਸੀ ਹੋਈ ਸੀ ਇਸ ਕਬਰ ਨੂੰ ਸਕੂਲ ਨਾਲੋਂ ਵੱਖ ਕਿਵੇਂ ਕੀਤਾ ਜਾਵੇ। ਇਸ ਦਰਗਾਹ ਦੀ ਕਮੇਟੀ ਨਾਲ ਗੱਲਬਾਤ

ਕੀਤੀ ਤੇ ਉਨ੍ਹਾਂ ਨੂੰ ਨਾਲ ਲਗਦਾਂ ਕਮਰਾ ਦੇ ਕੇ ਉਨ੍ਹਾਂ ਤੋਂ ਬਰਾਂਡੇ ਵਿੱਚ ਕਮਰਾਂ ਬਣਾ ਲਿਆ। ਉਨ੍ਹਾਂ ਤੋਂ ਵੱਖਰਾ ਰਸਤਾ ਬਣਾ ਕੇ ਚਾਰ ਦਿਵਾਰੀ ਬਣਾ ਕੇ ਸਭ ਕੁਝ ਵੱਖ ਕਰਵਾ ਲਿਆ ਕਈਆਂ ਸਟਾਫ ਮੈਂਬਰਾਂ, ਪਿੰਡ ਵਾਲਿਆਂ ਨੇ ਮੈਨੂੰ ਡਰਾਉਣ ਦੀ ਕੋਸ਼ਿਸ਼ ਕੀਤੀ ਪਰ ਮੈਂ ਆਪਣੇ ਮਿਸ਼ਨ ਤੋਂ ਮੁੜਿਆ ਨਹੀਂ ਸਗੋਂ ਚੈਲਿੰਜ ਕਬੂਲ ਕੀਤਾ ਕਿ ਜੇ ਇਸ ਵਿੱਚ ਏਨੀ ਸ਼ਕਤੀ ਹੈ ਤਾਂ ਮੇਰੇ ਨਾਲ ਪੰਗਾ ਲੈ ਸਕਦੇ। ਖੈਰ ! ਅੱਜ ਤੱਕ ਸਭ ਠੀਕ ਠਾਕ ਹੈ।

ਗਿਆਨੀ ਦਿੱਤ ਸਿੰਘ ਜੀ ਨੇ ਖਾਲਸਾ ਅਖ਼ਬਾਰ, ਲੇਖ, ਭਾਸ਼ਨਾ ਤੇ ਤਿੰਨ ਖਾਸ ਪੁਸਤਕਾਂ ਗੁੱਗਾ ਗਪੌੜ, ਸੁਲਤਾਨ ਪੁਆੜਾ ਤੇ ਮੀਰਾ ਮਨੌਤ ਰਾਹੀ ਅਜੇਹੇ ਅਡੰਬਰਾਂ ਦਾ ਰੱਜ ਕੇ ਖੰਡਨ ਕੀਤਾ ਹੈ। 19 ਵੀਂ ਸਦੀ ਵਿੱਚ ਅਜੇਹੀਆਂ ਘਟਨਾਵਾਂ ਦਾ ਬੇਹੱਦ ਅਸਰ ਸੀ ਤੇ ਗਿਆਨੀ ਦਿੱਤ ਸਿੰਘ ਨੇ ਇਨ੍ਹਾਂ ਦੇ ਵਿਰੁਧ ਬੀੜਾ ਚੁਕਿਆ ਤੇ ਲੋਕਾਈ ਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਗਾ ਕੇ ਅੰਮ੍ਰਿਤ ਛੱਕ ਕੇ ਗੁਰੂ ਦੇ ਸਿੱਖ ਬਨਣ ਦਾ ਸੰਦੇਸ਼ ਦਿੱਤਾ ਉਹ ਆਪਣੇ ਇਸ ਮਿਸ਼ਨ ਵਿੱਚ ਸਫਲ ਵੀ ਹੋਏ ਉਦਾਹਰਣ ਦੇ ਤੌਰ ਤੇ ਇਹ ਵਿਸ਼ੇਸ਼ ਤੌਰ 'ਤੇ ਕਿਹਾ ਜਾ ਸਕਦਾ ਹੈ ਜਿਸ ਦਾਨੀ ਜੱਟੀ ਦੀ ਉਦਾਹਰਨ ਸੁਲਤਾਨ ਪੀਰ, ਸਖੀ ਸਰਵਰ ਪੀਰ, ਲਾਲਾਂ ਵਾਲਾ ਪੀਰ ਜਾਂ ਲੱਖ ਦਾਤਾ ਪੀਰ (ਜੋ ਇਕ ਹੀ ਪਾਤਰ ਦੇ ਵੱਖ-ਵੱਖ ਨਾਂ ਹਨ) ਦਾ ਜ਼ਿਕਰ ਕੀਤਾ ਗਿਆ ਹੈ ਕਿ ਉਨ੍ਹਾਂ ਦੇ ਘਰ ਦਹਾਕਿਆ ਪਿਛੋ ਪੁੱਤਰ ਦੀ ਦਾਤ ਮਿਲੀ ਸੀ ਉਸੀ ਦਾਨੀ ਜੱਟ ਨੇ ਅਖੀਰ ਵਿੱਚ ਗਿਆਨੀ ਜੀ ਦੀਆਂ ਲਿਖਤਾਂ ਦੇ ਪ੍ਰਭਾਵ ਹੇਠ ਆ ਕੇ ਗੁਰੂ ਗ੍ਰੰਥ ਸਾਹਿਬ ਦਾ ਪੱਲਾ ਫੜਿਆ ਅਤੇ ਉਸ ਦੇ 40 ਜੀਆਂ ਦੇ ਟੱਬਰ ਨੇ ਅੰਮ੍ਰਿਤ ਛਕਿਆ 'ਤੇ ਸਿੰਘ ਸਜੇ। ਗਿਆਨੀ ਦਿੱਤ ਸਿੰਘ ਜੀ ਅਨੇਕਾਂ ਟਕੋਰਾਂ ਮਾਰੀਆਂ ਹਨ, ਤਰਕ ਨਾਲ ਸਮਝਾਇਆ ਹੈ ਕੁਝ ਵੰਨਗੀਆਂ ਪੇਸ਼ ਹਨ:

*ਕਿਆ ਸਰਵਰ ਹੈ ਤੇਰਾ ਤਾਯਾ।*
*ਜਿਸ ਪਰ ਤੈਂ ਝੁੱਝੂ ਹੈ ਪਾਯਾ॥*
*ਭੁੱਲ ਗਈ ਹੈ ਤੁਧ ਵਿਗਾਰ।*
*ਸਰਵਰ ਦੇ ਹੋ ਗਿਆਂ ਤਿਆਰ॥*
*ਚੁਮਿਆਰੀ ਜਦ ਬੋਝੇ ਢੋਊ।*
*ਪਈ ਜਾਨ ਤੇਰੀ ਨੂੰ ਰੋਊ॥*
*ਘਰ ਦੀ ਰਿਣੀ ਚਿਣੀ ਲੈ ਸਾਰੀ।*
*ਨਾਲ ਭਰਾਈ ਕੀਤੀ ਤਿਆਰੀ॥*

*************

*ਕਹੁ ਸੁਰੀ ਜੋ ਬਾਰਾਂ ਜਾਏ।*
*ਕਿਆ ਉਹ ਸਰਵਰ ਪੀਰ ਮਨਾਏ?*
*ਫਿਰ ਮੁਰਗੀ ਦੇ ਗਿਣ ਲੈ ਆਂਡੇ।*
*ਦੇ ਕੇ ਭਰ ਦੇਂਦੀ ਹੈ ਭਾਂਡੇ॥*

*************

*ਇਹ ਜੋ ਕੁੱਤੀ ਸੁਈ ਕੱਲ।*
*ਬੈਠੀ ਹੈ ਘਰ ਤੇਰਾ ਮੱਲ।*
*ਬੱਚੇ ਸੱਤ ਜੋ ਏਸ ਨਿਕਾਲੇ।*
*ਗਈ ਕਦੀ ਸਰਵਰ ਦੇ ਚਾਲੇ?*

*************

*ਮੜੀ ਮਸਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।*
*ਜਨੇ ਖਣੇ ਨੇ ਟੱਟੂ ਵਾਂਗਰ ਕਰਕੇ ਜ਼ੋਰ ਪਲਾਰੇ।*

*************

*ਅੰਮ੍ਰਿਤ ਛਕ ਦੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ।*
*ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ।*
*ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਣ ਉਠਾਉ।*
*ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ।*

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੈ ਅਤੇ ਗਿਆਨੀ ਦਿੱਤ ਸਿੰਘ ਦੇ ਮਿਸ਼ਨ ਨੂੰ ਅੱਗੇ ਤੋਰਨ ਦਾ ਕਾਰਜ ਕਰ ਰਿਹਾ ਹੈ। ਇਸ ਲਈ ਅਦਾਰੇ ਦਾ ਹਰ ਯਤਨ ਸਿੱਖ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜਨਾ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਹੈ। ਗੁਰਬਾਣੀ ਅਨੁਸਾਰ ਜੀਵਨ ਨਿਰਬਾਹ ਕਰਨਾ ਹੈ। ਲੋਕਾਂ ਨੂੰ ਜਾਗਰੂਕ ਕਰਨ ਦੇ ਮਿਸ਼ਨ ਨਾਲ ਕੰਮ ਕਰ ਰਿਹਾ ਹੈ ਅਤੇ ਇਸ ਦੇ ਨਾਲ-ਨਾਲ ਸਿੱਖ ਫਿਲਾਸਫੀ, ਸਿੱਖ ਇਤਿਹਾਸ, ਸਿੱਖ ਵਿਰਸਾ, ਪਿਛੋਕੜ ਤੇ ਅਜੋਕੇ ਹਾਲਤਾਂ ਬਾਰੇ ਜਾਣਕਾਰੀ ਦੇਣ ਹਿੱਤ ਕੰਮ ਕਰ ਰਿਹਾ ਹੈ। ਅੱਜ ਵੀ ਭੁਲੇ ਹੋਏ ਸਿੱਖਾਂ ਨੂੰ ਟੂਣੇ, ਟਾਮਣਾ, ਕਰਮਕਾਂਡਾਂ, ਪਾਖੰਡਾਂ, ਬਿਪਰਵਾਦੀ ਘਸੀਆ-ਪਿਟੀਆ ਰੀਤਾਂ ਤੋਂ ਮੁਕਤ ਕਰਾਉਣ ਲਈ ਹੰਭਲੇ ਮਾਰ ਰਿਹਾ ਹੈ ਸਿੱਖ ਘਰਾਣਿਆ ਦੇ ਮੁੰਡੇ -ਕੁੜੀਆਂ ਨੂੰ ਸਿੱਖੀ ਵਲ ਮੁੜਨ ਦਾ ਪ੍ਰਚਾਰ ਕਰ ਰਿਹਾ ਹੈ।

ਸੋ ਲੋੜ ਹੈ ਸਿੱਖਾਂ ਨੂੰ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ' ਅਨੁਸਾਰ ਆਪਣੇ ਵੱਡਿਆਂ ਦੇ ਸਾਕਿਆਂ ਨੂੰ ਉਜਾਗਰ, ਕਰਨ ਉਨ੍ਹਾਂ 'ਤੇ ਤੁਰਨ ਦੀ ਆਪਣੇ ਵਿਰਸੇ ਨੂੰ ਸੰਭਾਲਣ ਦੀ ਲੋੜ ਹੈ ਨਾ ਕਿ ਥਾਂ-ਥਾਂ ਖੁਲੀਆਂ ਲੋਟੂ ਦੁਕਾਨਾਂ 'ਤੇ ਜਾਣ ਦੀ।

----0----

ਲੜੀਵਾਰ
ਕਿਸ਼ਤ 4

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*'ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ' ਪੁਸਤਕ ਵਿਚੋਂ **ਦੰਭ ਵਿਦਾਰਨ** ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਪ੍ਰਾਪਤ ਹੋ ਰਹੀ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਸ ਨੂੰ ਸੰਪਾਦਿਤ ਕੀਤਾ ਹੈ ਤੇ ਇਸ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਹਨ। ਇਸ ਲੜੀ ਵਿੱਚ ਸਿਰਫ ਦੰਭ ਵਿਦਾਰਨ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ। ਇਸ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਵਲੋਂ ਸਾਧੂ ਦਯਾਨੰਦ ਦੇ ਸਤਯਾਰਥ ਪ੍ਰਕਾਸ਼ ਦੀ ਅਲੋਚਨਾ ਕੀਤੀ ਹੈ ਤੇ ਹਰ ਇਕ ਪਹਿਲੂ ਤੇ ਆਪਣੇ ਵੱਖਰੇ ਵਿਚਾਰ ਤਰਕ ਨਾਲ ਪੇਸ਼ ਕੀਤੇ ਹਨ। ਸਤਯਾਰਥ ਪ੍ਰਕਾਸ਼ ਵਿੱਚ ਲਿਖਾਰੀ ਵਲੋਂ ਦੂਜੇ ਧਰਮਾਂ ਦੀ ਨਿੰਦਿਆ ਦੇ ਨਾਲ-ਨਾਲ ਗੁਰੂ ਨਾਨਕ ਦੇਵ ਜੀ ਬਾਰੇ ਵੀ ਗਲਤ ਸ਼ਬਦਵਾਲੀ ਵਰਤੀ ਗਈ ਸੀ। ਇਸ ਲਈ ਗਿਆਨੀ ਜੀ ਨੇ ਪੂਰੀ ਤਰ੍ਹਾਂ ਘੋਖ ਕਰਨ ਉਪਰੰਤ ਇਸ ਨੂੰ 'ਦੰਭ ਵਿਦਾਰਨ' ਦਾ ਨਾਂ ਦਿੱਤਾ ਹੈ। ਉਮੀਦ ਹੈ ਕਿ ਪਾਠਕ ਚੰਗਾ ਹੁੰਗਾਰਾ ਦੇਣਗੇ।* ***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

**ਸਤਯਾਰਥ ਪ੍ਰਕਾਸ਼ ਪਹਿਲੀ ਜਿਲਦ ਸ: 1875 ਈ:**
**ਸੰਧਯਾ ਅਤੇ ਆਚਮਾਨ ਸਫਾ ੩੯**

***ਦੋਹਰਾ-ਸੰਧਯਾ ਕਰਨੇ ਵਾਸਤੇ ਆਚਮਾਨ ਦੀ ਰੀਤ॥***
***ਜੋ ਸਾਧੂ ਹੈ ਦਸਦਾ ਸੁਨੋਂ ਸੰਤ ਦੈ ਪ੍ਰੀਤ॥੬੭॥***
***ਵੇਦ ਵਿਧੀ ਅਨੁਸਾਰ ਹੈ ਮਨੂਵਾਕ ਦੇ ਨਾਲ॥***
***ਅਛੀ ਤਰਾਂ ਵਿਚਾਰਨਾਂ ਕੀ ਕੁਛ ਹੈ ਇਹ ਹਾਲ॥੬੮॥***

ਭਾਵ-ਪਹਿਲੇ ਸਾਧੂ ਜੀ ਆਚਮਾਨ ਕਰਨ ਦੀ ਰੀਤੀ ਅਰ ਸੰਧਯਾ ਦੀ ਵਿਧੀ ਵੇਦ ਅਤੇ ਮਨੂ ਜੀ ਦੇ ਕਥਨਨੁਸਾਰ ਅਪਨੇ ਸੇਵਕਾਂ ਨੂੰ ਦੱਸਦੇ ਹਨ, ਜਿਸ ਦਾ ਫਲ ਇਕ ਅਧਭੁਤ ਪ੍ਰਾਪਤ ਹੋਨਾਂ ਕਥਨ ਕਰਦੇ ਹਨ, ਅਰ ਵਿਦ੍ਵਾਨ ਲੋਗ ਵਿਚਾਰਨਗੇ ਕਿ ਅਜੇਹਾ ਗੋਰਖ ਧੰਦਾ ਆਦਮੀਆਂ ਦੀ ਉਨਤੀ ਦਾ ਯਾ ਕਾਰੋ ਬਿਹਾਰ ਦਾ ਕੈਸਾ ਵਿਰੋਧੀ ਹੈ ਜੈਸਾ ਕੇ ਉਨਾਂ ਦਾ ਇਹ ਕਥਨ ਹੈ:-

"ਹਾਥ ਮੇ ਜਲ ਲੇ ਕੇ ਗਾਇਤ੍ਰੀ ਮੰਤ੍ਰ ਮਨ ਸੇ ਪੜਕੇ ਤੀਨ ਬਾਰ ਆਚਮਾਨ ਕਰੈ"

ਯਥਾ-ਅੰਗੁਸ੍ਰ ਮੂਲਸਯਤਲੇ ਬ੍ਰਾਹਮੰਤੀਰਯੰ ਪ੍ਰਚਖਤੇ। ਕਾਯ ਮੰਗੁਲਿ ਮੂਲਗ੍ਰੇ ਦੈਵੰ ਪਿਤ੍ਰਯੰਤ ਯੋਰਘਾ।

ਇਤਨਾਂ ਲਿਖਕੇ ਸਾਧੂ ਜੀ ਲਿਖਕੇ ਸਾਧੂ ਜੀ ਇਸਦਾ ਅਰਥ ਇਸ ਤਰ੍ਹਾਂ ਕਰਦੇ ਹਨ ਯਥਾ ਅੰਗੁਸ੍ਰ ਮੂਲ ਕੇ ਨੀਚੇ ਤਲ ਨਾਮ ਹਥੇਲੀ ਕਾ ਜੋ ਮੱਧ ਹੈ ਉਸ ਦਾ ਨਾਮ ਬ੍ਰਹਮ ਤੀਰਥ ਹੈ, ਕਨਿਸ਼ਕਾ ਕੇ ਮੂਲ ਮੇ ਜੋ ਰੇਖਾ ਹੈ ਉਸਕਾ ਨਾਮ ਪ੍ਰਜਾਪਤਯ ਤੀਰਥ ਹੈ। ਅੰਗੁਲਿਯੋਂ ਕਾ ਜੋ ਅੱਗ੍ਰ ਭਾਗ ਹੈ ਉਸ ਦਾ ਨਾਮ ਦੇਵ ਤੀਰਥ ਹੈ। ਤਰਜਨੀ ਔਰ ਅੰਗੁਸ੍ਰ ਇਨ ਦੋਨੋਂ ਕੇ ਮੂਲ ਜੋ ਬੀਚ ਹੈ ਉਸ ਕਾ ਨਾਮ ਪਿਤ੍ਰ ਤੀਰਥ ਹੈ।

ਆਚਮਾਨ ਸਮਯ ਮੇ ਬ੍ਰਾਹਮ ਤੀਰਥ ਸੇ ਆਚਮਾਨ ਕਰੈ, ਇਤਨੇ ਜਲ ਸੇ ਆਚਮਾਨ ਕਰੈ ਕਿ ਹਿਰਦੇ ਕੇ ਨੀਚੇ ਵਹੁ ਜਲ ਜਾਇ।

***ਦੋਹਰਾ-ਸੁਨਿਆ ਤੁਸੀਂ ਪਿਆਰਿਓ ਇਹ ਆਚਮਨ ਦਾ ਹਾਲ।***
***ਜੋ ਸਾਧੂ ਨੇ ਦਸਿਆ ਵੇਦ ਵਿਧੀ ਦੇ ਨਾਲ॥੬੯॥***
***ਚਾਰੇ ਤੀਰਥ ਦਸਕੇ ਆਚਮਾਨ ਦਾ ਭੋਗ॥***
***ਆਖੇ ਸਾਧੂ ਤਲੀ ਪਰ ਧਰਕੇ ਪੀਨਾ ਜੋਗ॥੭੦॥***

ਭਾਵ-ਸਾਧ ਨੈ ਗੂਠੇ ਦੇ ਹੇਠ ਹਥੇਲੀ ਪਰ ਜਲ ਧਰਕੇ ਪੀਣੇ ਦਾ ਨਾਉ ਬ੍ਰਹਮ ਤੀਰਥ ਦੱਸਿਆ ਹੈ, ਇਸੇ ਨਾਲ ਆਚਮਾਨ ਗਾਇਤ੍ਰੀ ਮੰਤ੍ਰ ਨਾਲ ਪੜਕੇ ਕਰਨਾ ਪ੍ਰਗਟ ਕੀਤਾ ਹੈ ਕੇ ਗਾਇਤ੍ਰੀ ਮੰਤ੍ਰ ਪੜ੍ਹਦਾ ਜਾਏ ਅਤੇ ਅੰਗੁਲੀ ਪਰ ਤਿੰਨ ਵੇਰ ਰੱਖ ਕੇ ਜਲ ਦਾ ਆਚਮਾਨ ਕਰੇ॥

ਇਸੇ ਤਰ੍ਹਾਂ ਚੀਚੀ ਅੰਗੁਲੀ ਦੀ ਲੀਕ ਤਕ ਜੋ ਜਲ ਦਾ ਆਚਮਾਨ ਕਰਨਾ ਹੈ ਸੋ ਪ੍ਰਜਾ ਪਤ ਤੀਰਥ ਕਥਨ ਕੀਤਾ ਹੈ, ਇਸੇ ਤੇ ਅੱਗੇ ਸਾਰੀ ਅੰਗੁਲੀਆਂ ਦੇ ਅੱਗੇ ਹਥੇਲੀ ਦਾ ਕਠੀ ਕਰਨਾ ਦੇਵ ਤੀਰਥ ਅਤੇ ਅੰਗੂਠੇ ਪਾਸ ਦੀ ਅੰਗੁਲ ਦੁਆਰੇ ਪਿਤ੍ਰ ਤੀਰਥ ਕਥਨ ਕੀਤਾ ਹੈ ਅਰ ਜਲ ਇਤਨਾ ਪੀਨ ਦੀ ਆਗਿਆ ਦਿੱਤੀ ਹੈ ਕੇ ਉਹ ਹਿਰਦੇ ਤੱਕ ਜਾ ਪਹੁੰਚੇ।

*ਦੋਹਰਾ-ਇਤਨਾਂ ਉਦਮ ਕਰਨ ਦਾ ਵੇਦ ਵਿਧੀ ਦੇ ਨਾਲ॥*
*ਜੋ ਫਲ ਦਸਿਆ ਸਾਧ ਨੇ ਗੰਢੇ ਦਿਤੇ ਗਾਲ॥੭੧॥*
*ਕਰੇ ਕਰਾਏ ਕਰਮ ਦੇ ਸਿਰ ਪਰ ਪਾਈ ਭੱਸ॥*
*ਜਿਸ ਨੂੰ ਸੁਨਦੇ ਸਾਰ ਹੀ ਪੈਨ ਸਿਆਨੇ ਹੱਸ॥੭੨॥*

ਭਾਵ-ਵੱਡੀ ਹੈਰਾਨਗੀ ਦੀ ਬਾਤ ਇਹ ਹੈ ਕੇ ਸਾਧੂ ਜੀ ਨੈ ਆਚਮਾਨ ਕਰਨੇ ਦੀ ਰੀਤੀ ਵੇਦ ਮ੍ਰਯਾਦਾ ਅਨੁਸਾਰ ਅਰ ਬ੍ਰਹਮ ਤੀਰਥ ਦੁਆਰੇ ਦਸੀ ਹੈ ਅਰ ਨਾਲ ਹੀ ਇਹ ਭੀ ਆਖਯਾ ਹੈ ਕੇ ਐਵੇਂ ਚੁਲੀਆਂ ਭਰ-ਭਰ ਕੇ ਪਾਨੀ ਦੀਆਂ ਨਾ ਪੀਂਦਾ ਜਾਏ, ਕਿੰਤੂ ਨਾਲ ਗਾਇਤ੍ਰੀ ਦਾ ਮੰਤ੍ਰ ਭੀ ਪੜ੍ਹਦਾ ਰਹੇ ਅਰ ਉਸ ਪਾਨੀ ਨੂੰ ਕੇਵਲ ਸੰਘ ਗਿੱਲਾ ਕਰਨ ਮਾਤ੍ਰ ਹੀ ਸ਼ਗਨ ਦੇ ਤੌਰ ਪਰ ਨਾ ਛਕੇ ਕਿੰਤੂ ਉਸਨੂੰ ਹਿਰਦੇ ਤਕ ਪਹੁੰਚਾਏ ਫਿਰ ਇਤਨਾਂ ਜਤਨ ਕਰਕੇ ਉਸਦਾ ਫਲ ਇਹ ਦੱਸਦੇ ਹਨ ਜੋ ਇਕ ਵਿਦ੍ਵਾਨ ਲਈ ਮਹਾਂ ਹਾਸੀ ਦੇ ਜੋਗ ਹੈ, ਯਥਾ:-

ਉਸ ਸੇ ਕਿਆ ਹੋਤਾ ਹੈ ਕਿ ਕੰਠ ਮੇ ਕਫ ਔਰ ਪਿੱਤ ਕਛੁ ਸ਼ਾਂਤਿ ਹੋਗਾ, ਫਿਰ ਗਾਇਤ੍ਰੀ ਮੰਤ੍ਰ ਕੋ ਤੋ ਪੜਤਾ ਜਾਇ ਔਰ ਅੰਗੁਲੀ ਸੇ ਜਲ ਕਾ ਛੀਟਾ ਸਿਰ ਔਰ ਨੇਤ੍ਰਦਿਕੋਂ ਕੇ ਊਪਰ ਦੇਵੇਂ ਇਸ ਸੇ ਕਿਆ ਹੋਗਾ ਕੇ ਨਿੰਦ੍ਰਾ ਔਰ ਆਲਯਸ ਨਾ ਆਵੇਗਾ ਜੈਸਾ ਕੇ ਕੋਈ ਪੁਰਖ ਕੋ ਨਿੰਦ੍ਰਾ ਔਰ ਆਲਸ ਆਤਾ ਹੋ ਤੋ ਜਲ ਕੇ ਛੀਂਟੇ ਸੇ ਨਬ੍ਰਿਤ ਹੋ ਜਾਤਾ ਹੈ ਤੈਸੇ ਯਹਾਂ ਭੀ ਹੋਗਾ॥

**ਦੋਹਰਾ-ਆਪ ਵਿਚਾਰੋ ਸਜਨੋ ਇਹ ਫਲ ਦਸੇ ਸਾਧ॥**
**ਪੀਤਾ ਪਾਣ ਟਕਾ ਭਰ ਇਤਨੀ ਛੜ ਉਪਾਧ॥੭੩॥**
**ਜੇ ਕਫ ਆਲਸ ਦੂਰ ਸੀ ਕਰਨੀ ਇਸਦੇ ਨਾਲ॥**
**ਤਾਂ ਬ੍ਰਹਮ ਤੀਰਥ ਗਾਇਤ੍ਰੀ ਕੀਤਾ ਕੌਨ ਸੁਖਾਲ॥੭੪॥**

ਭਾਵ-ਆਚਮਾਨ ਕਰਨ ਵਾਲੇ ਨੂੰ ਗਾਇਤ੍ਰੀ ਮੰਤ੍ਰ ਨਾਲੋ ਨਾਲ ਪੜਦੇ (ਪੜ੍ਹਦੇ) ਜਾਣਾ ਅਰ ਬ੍ਰਹਮ ਤੀਰਥ ਨਾਲ ਤਿੰਨ ਵੇਰ ਆਚਮਾਨ ਕਰਕੇ ਹਿਰਦੇ ਤੱਕ ਜਲ ਪਹੁਚਾਉਣਾ ਅਤੇ ਫਿਰ ਅੱਖੀਆਂ ਪਰ ਛਿਟੇ ਮਾਰ ਕੇ ਜੋ ਏਹੋ ਫਲ ਮਿਲਨਾ ਸਾ. ਕੇ ਉਸਦੀ ਕਫ ਨਸ਼ ਹੋ ਜਾਂਦੀ ਅਰ ਸੁਸਤੀ ਦੂਰ ਹੋ ਜਾਂਦੀ ਤਾਂ ਐਤਨਾ ਪਿੱਟਨਾ ਕਰਨ ਦਾ ਕੀ ਲਾਭ ਨਿਕਲਯਾ? ਪਹਾੜ ਪੁਟਕੇ ਚੂਹਾ ਕੱਢਨ ਦੀ ਤਰ੍ਹਾਂ ਇਹ ਤਾਂ ਸਾਰੇ ਇੰਗ ਬੜਿੰਗ ਐਵੇਂ ਨਿਸਫਲ ਗਏ ਕਯਾ ਉਹ ਆਦਮੀ ਜੋ ਦੋ ਤਿੰਨ ਚੁਲੀਆਂ ਪਾਣੀ ਦੀਆਂ ਚੁਪ ਚੁਪਾਤਾ ਪੀ ਲੈਂਦਾ ਅਰ ਚਾਰ ਬੁੱਕ ਮੂੰਹ ਪਰ ਪਾ ਕੇ ਅੱਛੀ ਤਰ੍ਹਾਂ ਧੋ ਲੈਂਦਾ ਤਦ ਉਸ ਦੀ ਕਫ ਅਰ ਆਲਸ ਦੂਰ ਨਾ ਹੁੰਦੀ? ਫਿਰ ਜੇ ਕਫ ਹੀ ਦੂਰ ਕਰਨੀ ਇਸ ਦਾ ਪ੍ਰਜੋਜਨ ਹੈ ਤਾਂ ਅੰਗੁਲੀਆਂ ਭੰਨਨ ਅਰ ਬ੍ਰਹਮ ਤੀਰਥ ਕਰਕੇ ਟਕਰਾਂ ਮਾਰਨ ਤੇ ਕੀ ਲਭੇਗਾ? ਸਿੱਧਾ ਜੂਫੇ ਦਾ ਸ਼ਰਬਤ ਨਹੀਂ ਪੀ ਸਕਦਾ ਯਾ ਬੀਹ ਦਾਨਾ ਅਤੇ ਮਲੱਠੀ ਪੀ ਕੇ ਅਰੋਗਤਾ ਹਾਸਲ ਨਹੀਂ ਕਰ ਲਏਗਾ? ਇਸ ਤੇ ਬਿਨਾ ਹੁੱਬੇ ਸ਼ਫਾ ਦੀ ਗੋਲੀਆਂ ਪਾਸ ਰੱਖ ਕੇ ਰੋਜ ਇਕ ਖਾ ਛੱਡੇ ਤਾਂ ਕਿਆ ਕਫ ਦੂਰ ਨਹੀਂ ਹੁੰਦੀ? ਜੇ ਸਾਧੂ ਦਾ ਇਹ ਖਯਾਲ ਹੋਵੇ ਕਿ ਜਦ ਪੁਰਖ ਸੰਧਯਾ ਕਰਨ ਬੈਠਦਾ ਹੈ ਤਦ ਕੰਠ ਵਿੱਚ ਕਫ ਨਾ ਆ ਜਾਏ, ਇਸ ਵਾਸਤੇ ਇਹ ਵਿਧੀ ਵੇਦ ਨੈ ਦਸੀ ਹੈ, ਇਸ ਪਰ ਭੀ ਵਿਚਾਰ ਸਕੀਦਾ ਹੈ ਕੇ ਜਦ ਪ੍ਰਾਤਾਕਾਲ ਅਤੇ ਸੰਧਯਾ ਕਾਲ ਵਿੱਚ ਪਹਲੇ ਦਾਤਨ ਕਰੀਦੀ ਹੈ ਤਦ ਉਸ ਨਾਲ ਸਾਰੀ ਕਫ ਆਦਿਕ ਦੀ ਨਿਬ੍ਰਿਤੀ ਹੋ ਜਾਂਦੀ ਹੈ, ਫਿਰ ਸਵਾਇ ਖਹੀ ਰੋਗ ਵਾਲੇ ਬੀਮਾਰ ਤੇ ਕਦੇ ਭੀ ਕਫ ਨਹੀ ਹੋਵੇਗੀ, ਅਰ ਅਜੇਹੇ ਬੀਮਾਰ ਦੀ ਕਫ ਨੂੰ ਢਾਈ ਤੋਲੇ ਪਾਣੀ ਦੂਰ ਭੀ ਨਹੀ ਕਰ ਸਕੇਗਾ, ਇਸਤੇ ਬਿਨਾਂ ਉਹ ਸੰਧਯਾ ਪਰ ਬੈਠਨ ਥੋਂ ਪਹਿਲੇ ਹੀ ਅਛੀ ਤਰ੍ਹਾਂ ਖੰਘ ਕੇ ਥੁੱਕ ਸਕਦਾ ਹੈ ਅਰ ਸਗੋਂ ਗਾਇਤ੍ਰੀ ਪੜਕੇ ਆਚਮਾਨ ਨਾਲ ਕਫ ਯਾ ਥੁੱਕ ਦੇ ਅੰਦ੍ਰ ਨਿਘਾਰ ਲੈਨ ਦੇ ਵੱਡੇ ਭਾਰੀ ਗਲੀਜ ਪੁਣੇ ਨਾਲੋਂ ਬਾਹਰ ਸੁਟਨਾਂ ਕਈ ਦਰਜੇ ਚੰਗਾ ਹੈ,

ਫਿਰ ਕਫ ਨਾਲ ਭਰੇ ਹੋਏ ਗਲ ਨਾਲ ਜੇ ਗਾਇਤ੍ਰੀ ਪੜ੍ਹੇ ਗਾ ਤਾਂ ਹੁੱਥੂ ਯਾ ਖਾਂਸੀ ਆ ਕੇ ਬੀਮਾਰ ਹੋ ਜਾਨ ਦਾ ਭੀ ਡਰ ਹੈ, ਇਸੇ ਤਰ੍ਹਾਂ ਪੰਜ ਚਾਰ ਛਿਟੇ ਮੂੰਹ ਪਰ ਮਾਰ ਕੇ ਆਲਸ ਖੋਣੇ ਨਾਲੋਂ ਸਿਧਾ ਉਠਕੇ ਹੱਥ ਮੂੰਹ ਚੰਗੀ ਤਰ੍ਹਾਂ ਧੋ ਲੇਵੇ ਤਾਂ ਉਸ ਤੇ ਕਈ ਦਰਜੇ ਆਲਸ ਨੂੰ ਦੂਰ ਕਰਨੇ ਹਾਰਾ ਹੈ, ਇਸ ਵਾਸਤੇ ਸਾਧ ਦਾ ਇਹ ਕਥਨ ਨਿਰਾ ਬਾਲਕ ਵਾਂਗ ਇਕ ਅਪਨੇ ਮਨ ਦੇ ਖਯਾਲ ਦਾ ਹੀ ਪ੍ਰਚਾਵਾ ਹੈ॥

**ਦੋਹਰਾ–ਨਹੀ ਸਾਧ ਜੀ ਇਹ ਨਹੀ ਜੋ ਤੁਮ ਦੱਸੀ ਬਾਤ॥**
**ਗੁੜ ਭਾਵ ਸਮਝੇ ਨਹੀਂ ਜਿਸ ਤੇ ਹੋ ਵਿਖਯਾਤ॥੭੫॥**
**ਸਿੰਮ੍ਰਤ ਸ੍ਰੁਤਿ ਕਰਤਾ ਕਹੀ ਇਸ ਵਿੱਚ ਹੋਰ ਵਿਚਾਰ॥**
**ਮੰਤ੍ਰ ਯੁਤ ਜਲ ਪਾਨ ਤੇ ਸਮਝਿਆ ਪਾਪ ਪ੍ਰਹਾਰ॥੭੬॥**

ਭਾਵ-ਸਾਧੂ ਦਿਆਨੰਦ ਜੀ ਦਾ ਐਸਾ ਉੱਚਾ ਸਮਝ ਵਾਲਾ ਦਿਮਾਗ ਨਹੀ ਸਾ ਜੋ ਮਨੂ ਜੈਸੇ ਰਿਖੀਆਂ ਦਾ ਭਾਵ ਸਮਝ ਸਕਦਾ, ਇਸ ਵਾਸਤੇ ਉਨਾ ਨੈ ਅਪਨੀ ਸਥੂਲ ਬੁਧਿ ਦੁਆਰਾ ਆਚਮਾਨ ਦਾ ਫਲ ਕਫ ਤੇ ਆਲਯਸ ਦਾ ਨਸ਼ੂ ਹੀ ਸਮਝਿਆ ਹੈ, ਪ੍ਰੰਤੂ ਅਸਲ ਵਿੱਚ ਆਚਮਾਨ ਦੇ ਜਲ ਪਰ ਗਾਇਤ੍ਰੀ ਮੰਤ੍ਰ ਦਾ ਜਾਪ ਕਰਨ ਤੇ ਤਾਤ ਪ੍ਰਜ ਇਹ ਹੈ ਕੇ ਇਸ ਮੰਤ੍ਰ ਦੀ ਸ਼ਕਤੀ ਸ਼ਬਦ ਦੁਆਰੇ ਇਸ ਜਲ ਵਿੱਚ ਜਾਏ ਅਰ ਉਸ ਨਾਲ ਇਹ ਜਲ ਸ਼ੁੱਧ ਅਤੇ ਪਵਿਤ੍ਰ ਹੋ ਕੇ ਸ਼ਕਤੀ ਵਾਨ ਬਣ ਜਾਏ, ਫਿਰ ਉਸ ਪਵਿੱਤ੍ਰ ਕੀਤੇ ਹੋਏ ਜਲ ਨਾਲ ਆਚਮਾਨ ਕਰਕੇ ਓਹੋ ਮੰਤ੍ਰ ਦੀ ਸ਼ਕਤੀ ਜਲ ਦੁਆਰੇ ਹਿਰਦੇ ਪਰ ਪਹੁਚਾਈ ਜਾਏ ਇਸੀ ਤਰ੍ਹਾਂ ਨਾਲ ਉਸ ਜੰਤ੍ਰਤ ਜਲ ਨੂੰ ਅੱਖੀਂ ਪਰ ਛਿੜਕ ਕੇ ਇਨਾ ਦੇ ਦੋਖ ਨੂੰ ਦੂਰ ਕੀਤਾ ਜਾਏ।

ਇਹ ਰਸਮ ਹਰ ਇਕ ਮਜ਼ਹਬ ਵਿੱਚ ਸੁਭਾਵਿਕ ਹੀ ਜਾਰੀ ਹੈ, ਜਿਸਤੇ ਉਹ ਅਪਨੇ ਪਵਿਤ੍ਰ ਸਬਦਾਂ ਆਇਤਾਂ ਯਾ ਬਾਣੀਆਂ ਨਾਲ ਜਲ ਪਰ ਪਾਠ ਕਰਕੇ ਉਸਦਾ ਪਾਨ ਕਰਾਉਂਦੇਂ ਹਨ ਜੈਸਾ ਕੇ ਈਸਾਈ ਲੋਗ ਭੀ ਜਦ ਬਪਤਸਮਾਂ ਦੇਂਦੇ ਹਨ ਤਦ ਉਹ ਪਾਣੀ ਪਰ ਅੰਜੀਲ ਦੀ ਆਇਤਾਂ ਨੂੰ ਪਵਿਤ੍ਰ ਬਾਣੀ ਸਮਝ ਕੇ ਪੜਦੇ ਹਨ, ਫਿਰ ਉਸ ਜਲ ਦੇ ਛਿਟੇ ਈਸਾਈ ਹੋਨ ਵਾਲੇ ਦੇ ਚਿਹਰੇ ਪਰ ਮਾਰਦੇ ਹਨ ਅਤੇ ਉਸ ਨੂੰ ਪਿਲਾਉਂਦੇ ਹਨ, ਸੋ ਓਹ ਉਸ ਪਾਣੀ ਨੂੰ Cough Mixture (ਕਫ ਮਿਕਸਚਰ) ਅਰਥਾਤ ਕਫ ਦੀ ਦਵਾਈ ਜਾਣ ਕੇ ਨਹੀਂ ਪਲਾਉਂਦੇ ਕਿੰਤੂ ਉਹ ਕੇਵਲ ਇਸ ਵਾਸਤੇ ਪਲਾਉਂਦੇ ਹਨ ਕੇ ਪਾਕ ਕਲਾਮ ਦੀ ਸ਼ਕਤੀ ਇਸ ਪਾਣੀ ਦੁਆਰੇ ਇਸ ਦੇ ਰਿਦੇ ਪਰ ਅਸਰ ਕਰੇ ਜਿਸ ਤੇ ਉਹ ਪਵਿੱਤ੍ਰ ਹੋਵੇ।

ਇਸੇ ਪ੍ਰਕਾਰ ਮੁਸਲਮਾਨ ਭਾਈ ਜਦ ਕਿਸੇ ਆਦਮੀ ਨੂੰ ਦੀਨ ਇਸਲਾਮ ਵਿੱਚ ਲਿਆਂਦੇ ਹਨ ਤਦ ਉਹ ਭੀ ਕੁਰਾਨ ਮਜੀਦ ਦੀ ਆਇਤਾਂ ਪੜਕੇ ਜਲ ਨੂੰ ਪਵਿਤ੍ਰ ਕਰਕੇ ਉਸ ਆਦਮੀ ਨੂੰ ਪਿਲਾਉਂਦੇ ਹਨ, ਜਿਸ ਤੇ ਉਨ੍ਹਾਂ ਦਾ ਭੀ ਇਸ ਤੇ ਇਹ ਤਾਤਪ੍ਰਜ ਨਹੀਂ ਹੁੰਦਾ ਕੇ ਅਸੀਂ ਇਸਦੀ ਕਫ ਦਾ ਇਲਾਜ ਕਰਦੇ ਹਾਂ ਜੋ ਨਿਮਾਜ ਪੜਨ ਵੇਲੇ ਖੰਘਨ ਨਾ ਲਗ ਜਾਏ, ਕਿੰਤੂ ਉਸਤੇ ਉਹ ਭੀ ਏਹੋ ਸਮਝ ਕੇ ਪਲਾਉਂਦੇ ਹਨ ਕੇ ਇਹ ਇਸਦੇ ਰਿਦੇ ਨੂੰ ਪਵਿਤ੍ਰ ਕਰੇਗਾ, ਅਰ ਇਸ ਦੇ ਪਾਪ ਦਾ ਨਾਸ ਹੋਵੇਗਾ।

ਇਸੀ ਪ੍ਰਕਾਰ ਖਾਲਸਾ ਵਿਚ ਭੀ ਜਦੋਂ ਕਿਸੇ ਨੂੰ ਸਿੰਘ ਸਜਾਇਆ ਜਾਂਦਾ ਹੈ ਤਦ ਅੰਮ੍ਰਿਤ ਤਿਆਰ ਕਰਨ ਸਮਯ ਜੋ ਬਾਣੀ ਪੜ੍ਹੀ ਜਾਂਦੀ ਹੈ ਉਸ ਤੇ ਏਹੋ ਸਿਧਾਂਤ ਹੈ ਕੇ ਬਾਣੀ ਦੀ ਸ਼ਕਤੀ ਨਾਲ ਸ਼ਕਤੀਵਾਨ ਹੋਇਆ ਅੰਮ੍ਰਿਤ ਇਸਦੇ ਰਿਦੇ ਨੂੰ ਸਮਰਥ ਪ੍ਰਦਾਨ ਕਰੇ॥

ਅੱਗੇ ਰਹੀ ਇਹ ਬਾਤ ਕੇ ਸਾਧੂ ਇਹ ਖਯਾਲ ਕਰੇ ਜੋ ਮੰਤ੍ਰਯਾ ਬਾਣੀ ਨਾਲ ਪਾਣੀ ਵਿੱਚ ਸ਼ਕਤੀ ਨਹੀਂ ਜਾਂਦੀ ਤਾਂ ਇਸਦਾ ਉੱਤ੍ਰ ਇਸ ਬਾਤ ਦੇ ਸਾਬਤ ਕਰਨੇ ਦੇ ਯਤਨ ਦੇ ਬਿਨਾਂ ਹੀ ਇਤਨਾਂ ਕਾਫੀ ਹੈ ਕੇ ਫਿਰ ਆਚਮਾਨ ਕਰਨੇ ਨਾਲ ਗਾਇਤ੍ਰੀ ਦਾ ਮੰਤ੍ਰ ਪੜਦੇ ਜਾਣਾ ਕਯਾ ਪ੍ਰਯੋਜਨ ਰੱਖਦਾ ਹੈ? ਇਸਤੇ ਸਾਫ ਪਾਇਆ ਜਾਂਦਾ ਹੈ ਕੇ ਸਾਧੂ ਜੀ ਨੇ ਮੰਨੂੰ ਦੇ ਕਥਨ ਦਾ ਅਰਥ ਬਦਲਨਾ ਤਾਂ ਕਠਨ ਜਾਤਾ ਪਰ ਉਸ ਦੇ ਤਾੜਪ੍ਰਜ ਨੂੰ ਨਾ ਸਮਝ ਕੇ ਇਹ ਮਤਲਬ ਨਿਕਾਲ ਲੀਤਾ, ਜਿਸ ਤਰ੍ਹਾਂ ਚੰਦ ਦੇ ਦਾਗਾਂ ਨੂੰ ਜੋ ਲੋਗ ਇਹ ਨਹੀਂ ਜਾਨਦੇ ਕੇ ਉਸ ਵਿੱਚ ਪਹਾੜ ਹਨ, ਉਹ ਇਹ ਆਖਦੇ ਹਨ ਕਿ ਚੰਦ ਦੀ ਮਾਂ ਚਰਖਾ ਕਤਦੀ ਹੈ, ਇਸ ਵਾਸਤੇ ਸਾਧੂ ਜੀ ਨੇ ਭੀ ਜੋ ਸਮਝ ਵਿੱਚ ਆਇਆ ਸੋ ਲਿਖ ਮਾਰਿਆ ਅਤੇ ਉਸਦੇ ਚੇਲਿਆਂ ਨੇ ਭੀ ਉਸ ਦੇ ਕਥਨ ਨੂੰ ਈਸ਼੍ਵਰੀ ਜਾਨ ਕੇ ਧੰਨਯ ਸਵਾਮੀ ਜੀ ਮਹਾਰਾਜ ਆਖ ਕੇ ਮੰਨ ਲੀਤਾ॥

—0—

<u>ਚਲਦਾ</u>

ਲੜੀਵਾਰ
ਕਿਸ਼ਤ 14

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:), ਚੰਡੀਗੜ੍ਹ, ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ, ਪੰਥ ਰਤਨ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਪੰਥ ਰਤਨ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ, ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ 'ਦਿੱਤ ਸਿੰਘ ਮੈਗਜੀਨ', ਰੋਪੜ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖ਼ਸ਼ੀਅਤ ਤੋਂ ਵੀ ਗਿਆਨੀ ਦਿੱਤ ਸਿੰਘ ਜੀ ਦੀ ਤਰਜ਼ 'ਤੇ ਹੀ ਪ੍ਰਭਾਵਿਤ ਹਨ। ਉਨ੍ਹਾਂ ਵਲੋਂ ਸੰਪਾਦਿਤ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਜਿਸ ਦੇ ਲੇਖਕ ਸ. ਗੁਰਬਖ਼ਸ਼ ਸਿੰਘ ਕੇਸਰੀ ਹਨ, ਨੂੰ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਡਾ. ਕਰਨੈਲ ਸਿੰਘ ਸੋਮਲ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਫਰੰਟ ਪੇਜ਼ ਤੇ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## ਗੁਰਬਖ਼ਸ਼ ਸਿੰਘ ਕੇਸਰੀ ਦਾ ਅਨੁਭਵ

ਕੇਸਰੀ ਜੀ ਦੀ ਕਲਮੀ ਸੇਵਾ ਨੂੰ ਸਮਝਣ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਉਹ ਕਿਹੜੇ ਸਮੇਂ ਵਿੱਚ ਵਿਚਰੇ। ਮਹਾਤਮਾ ਗਾਂਧੀ ਜੀ ਉਨ੍ਹਾਂ ਤੋਂ ਬਾਰ੍ਹਾਂ ਕੁ ਸਾਲ ਪਹਿਲਾਂ ਪੈਦਾ ਹੋਏ ਅਤੇ ਜਵਾਹਰ ਲਾਲ ਨਹਿਰੂ ਅੱਠ ਸਾਲ ਪਿੱਛੋਂ। ਕਾਂਗਰਸ ਪਾਰਟੀ ਕੇਸਰੀ ਜੀ ਦੇ ਜਨਮ ਤੋਂ ਕੁਝ ਸਾਲ ਪਿੱਛੋਂ ਬਣੀ। ਮੁਲਕ ਵਿੱਚ ਅਜ਼ਾਦੀ ਦੀ ਤਾਂਘ ਅੱਗੇ ਜਾ ਕੇ ਪੈਦਾ ਹੋਣੀ ਸੀ। ਲੰਮੇ ਸੰਘਰਸ਼ ਅਤੇ ਬੇਹਿਸਾਬ ਕੁਰਬਾਨੀਆਂ ਤੋਂ ਪਿੱਛੋਂ ਦੇਸ 1947 ਈ: ਵਿੱਚ ਅਜ਼ਾਦ ਹੋਇਆ। ਇਸ ਦੇ ਨਾਲ ਹੀ ਦੇਸ ਦਾ ਬਟਵਾਰਾ ਹੋਇਆ। ਪੰਜਾਬ ਨੂੰ ਇਸ ਵੰਡ ਸਮੇਂ ਵੀ ਲਹੂ-ਲੁਹਾਣ ਹੋਣਾ ਪਿਆ। ਕੇਸਰੀ ਜੀ ਨੇ ਲਗਪਗ ਗਿਆਰਾਂ ਸਾਲ ਅਜ਼ਾਦ ਭਾਰਤ ਦੇ ਦੇਖੇ। ਸਤੱਤਰ ਸਾਲ ਦੀ ਉਮਰ ਵਿੱਚ ਉਹ 1958 ਵਿੱਚ ਚੱਲ ਵੱਸੇ ਸਨ। ਇਸ ਤੋਂ ਪੂਰਵਲੇ ਸਮੇਂ ਵਿੱਚ ਦੋ ਵਿਸ਼ਵ ਯੁੱਧ ਹੋਏ। ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿੱਚ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ ਵਿੱਚੋਂ ਛੁਡਾਉਣ ਲਈ ਸਿੱਖਾਂ ਨੂੰ ਸੰਘਰਸ਼ ਕਰਨ ਪਿਆ। ਅਨੇਕਾਂ ਕੁਰਬਾਨੀਆਂ ਕਰਨੀਆਂ ਪਈਆਂ। ਗੁਰੂ ਕੇ ਬਾਗ ਦਾ ਮੋਰਚਾ ਅਤੇ ਜੈਤੋ ਦਾ ਮੋਰਚਾ ਵੀ ਲੱਗਿਆ। ਦੇਸ ਤੋਂ ਬਾਹਰ ਗਦਰ ਪਾਰਟੀ ਦੀਆਂ ਧੁੰਮਾਂ ਪਈਆਂ। ਦੇਸ ਵਿੱਚ ਕਰਤਾਰ ਸਿੰਘ ਸਰਾਭਾ, ਊਧਮ ਸਿੰਘ ਤੇ ਭਗਤ ਸਿੰਘ ਜਿਹੇ ਅਨੇਕਾਂ ਸੂਰਮੇ ਫਾਂਸੀ ਉੱਤੇ ਚੜ੍ਹੇ। ਇਸ ਪ੍ਰਕਾਰ ਕੇਸਰੀ ਜੀ ਦੇ ਆਪਣੇ ਜੀਵਨ ਵਿੱਚ ਸਮੇਂ ਨੇ ਕਈ ਕਰਵਟਾਂ ਲਈਆਂ। ਕੁਦਰਤੀ ਸੀ ਕਿ ਇਹ ਸਾਰਾ ਕੁਝ ਕੇਸਰੀ ਜੀ ਦੇ ਅਨੁਭਵ ਦਾ ਹਿੱਸਾ ਬਣਿਆ। ਫਿਰ ਉਨ੍ਹਾਂ ਨੇ ਆਪਣੀਆਂ ਜੀਵਨ-ਹਾਲਤਾਂ, ਵਿੱਦਿਆ, ਅਧਿਐਨ ਅਤੇ ਸ਼ਖ਼ਸੀਅਤ ਅਨੁਸਾਰ ਆਪਣਾ ਸਾਹਿੱਤਕ ਕਾਰਜ ਕੀਤਾ। ਕੇਸਰੀ ਜੀ

ਮੁੱਖ ਤੌਰ 'ਤੇ ਸਿੰਘ ਸਭਾ ਲਹਿਰ ਅਤੇ ਪੰਚ ਖਾਲਸਾ ਦੀਵਾਨ, ਭਸੌੜ ਦੇ ਪ੍ਰਭਾਵ ਹੇਠ ਰਹੇ। ਉਨ੍ਹਾਂ ਨੇ ਰਿਆਸਤ ਪਟਿਆਲਾ ਦੀ ਨੌਕਰੀ ਦੌਰਾਨ ਰਾਜ-ਦਰਬਾਰ ਦੇ ਰੰਗ ਵੀ ਦੇਖੇ। ਸਾਹਿੱਤਿਕ ਤੌਰ ਉੱਤੇ ਕੇਸਰੀ ਜੀ ਆਪਣੇ ਸਮੇਂ ਦੇ ਉੱਘੇ ਸਾਹਿੱਤਕਾਰਾਂ ਦੇ ਸੰਪਰਕ ਵਿੱਚ ਰਹੇ। ਪੁਸ਼ਤੈਨੀ ਕਿੱਤਾ ਖੇਤੀਬਾੜੀ ਰਿਹਾ ਹੋਣ ਕਾਰਨ ਉਨ੍ਹਾਂ ਦੀ ਸੋਚ ਅਤੇ ਪਹੁੰਚ ਇਕ ਕਿਰਸਾਨ ਦੀ ਸੀ। ਉਹ ਜ਼ਮੀਨ ਨਾਲ ਜੁੜੇ ਹੋਏ ਸਨ। ਉਨ੍ਹਾਂ ਦੀਆਂ ਲਿਖਤਾਂ ਵਿੱਚ ਅਖਾਉਤਾਂ, ਮੁਹਾਵਰੇ, ਅਲੰਕਾਰ ਅਤੇ ਸ਼ਬਦਾਵਲੀ ਮੁੱਖ ਤੌਰ 'ਤੇ ਪੇਂਡੂ ਜੀਵਨ ਨਾਲ ਜੁੜੀ ਹੋਈ ਸੀ।

ਕੇਸਰੀ ਜੀ ਦੀ ਸਾਹਿੱਤ-ਸੇਵਾ ਨੂੰ ਸਮਝਣ ਲਈ ਇਹ ਜਾਣਨਾ ਬੜਾ ਜ਼ਰੂਰੀ ਹੈ ਕਿ ਉਹ ਸਿੱਖੀ-ਸੋਚ ਨੂੰ ਪ੍ਰਣਾਈ ਸਿੰਘ ਸਭਾ ਲਹਿਰ ਦੇ ਆਸ਼ਿਆਂ ਨੂੰ ਸਮਰਪਿਤ ਸਿਰੜੀ ਲੇਖਕ ਸਨ। ਪੰਚ ਖਾਲਸਾ ਦੀਵਾਨ, ਭਸੌੜ ਨਾਲ ਉਨ੍ਹਾਂ ਦੇ ਨਿਕਟ ਸੰਪਰਕ ਨੇ ਇਸ ਰੰਗ ਨੂੰ ਹੋਰ ਗੂੜ੍ਹਾ ਕਰ ਦਿੱਤਾ। ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ ਪੰਚ ਖਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿੱਤ ਨੂੰ ਦੇਣ ਵਿੱਚ ਲਿਖਿਆ ਹੈ:

"ਪੰਚ ਖਾਲਸਾ ਦੀਵਾਨ ਦੇ ਮੁੱਖੀਆਂ ਵਿੱਚ ਹੇਠ ਲਿਖੇ ਸੱਜਣ ਨੀਯਤ ਹੁੰਦੇ ਰਹੇ ਹਨ... ਗੁਰਬਖਸ਼ ਸਿੰਘ ਕੇਸਰੀ... ਆਦਿ ਹੋਰ ਕਿੰਨੇ ਹੀ ਵਿਦਵਾਨ ਏਸ ਦੀਵਾਨ ਦੇ ਕੰਮਾਂ ਵਿੱਚ ਵਧ-ਚੜ੍ਹ ਕੇ ਹਿੱਸਾ ਲੈਂਦੇ ਰਹੇ ਹਨ।" (ਪੰਨੇ 78-79)

ਚਾਹੇ, ਇਹ ਸਿੰਘ ਸਭਾ ਲਹਿਰ ਦਾ ਪ੍ਰਭਾਵ ਹੋਵੇ ਜਾਂ ਖਾਲਸਾ ਦੀਵਾਨ ਦਾ, ਕੇਸਰੀ ਜੀ ਲਈ ਗੁਰੂ ਗ੍ਰੰਥ (ਸਾਹਿਬ) ਤੋਂ ਮਿਲਦੀ ਅਗਵਾਈ ਅਨੁਸਾਰ ਜੀਵਨ ਜਾਚ ਉੱਤੇ ਪਹਿਰਾ ਦੇਣਾ ਜ਼ਰੂਰੀ ਸੀ। ਅਨਮਤ ਤੋਂ ਦੂਰ ਰਹਿਣਾ, ਸਾਦਾ ਅਤੇ ਸਰਲ ਰਹਿਣ-ਸਹਿਣ, ਨਸ਼ਿਆਂ ਤੋਂ ਦੂਰੀ, ਜਿਨਸੀ-ਭੇਦ ਭਾਵ ਨੂੰ ਨਾ ਮੰਨਣਾ, ਵਿੱਦਿਆ ਦਾ ਪ੍ਰਚਾਰ, ਸਿੱਖ ਇਤਿਹਾਸ ਅਤੇ ਸਿੱਖ ਵਿਰਸੇ ਦੀ ਸੰਭਾਲ ਕਰਨਾ, ਆਦਿ ਇਸ ਸੋਚ ਦੇ ਮੁੱਖ ਅੰਗ ਰਹੇ ਹਨ।

ਕੇਸਰੀ ਜੀ ਮੁੱਖ ਤੌਰ ਉੱਤੇ ਸਿੱਖ ਪ੍ਰਚਾਰਕ ਸਨ। ਮਲਾਇਆ ਵਿੱਚ ਉਨ੍ਹਾਂ ਦਾ ਪ੍ਰਚਾਰਕ ਵਜੋਂ ਕੰਮ ਕਰਨਾ ਤਾਂ ਵਿੱਦਤ ਹੀ ਹੈ। ਪ੍ਰਚਾਰ ਦੇ ਨੁਕਤੇ ਤੋਂ ਉਨ੍ਹਾਂ ਨੇ ਆਪਣੀਆਂ ਲਿਖਤਾਂ ਦੀ ਭਾਸ਼ਾ ਸੁਚੇਤ ਰੂਪ ਵਿੱਚ ਸਰਲ ਰੱਖੀ। ਉਨ੍ਹਾਂ ਨੇ ਆਮ ਪ੍ਰਚੱਲਿਤ ਛੰਦਾਂ ਦੀ ਵਰਤੋਂ ਕੀਤੀ। ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਪੁਸਤਕ ਦੇ ਅਰੰਭ ਵਿੱਚ ਕੇਸਰੀ ਜੀ ਵੱਲੋਂ 'ਬੇਨਤੀ' ਸਿਰਲੇਖ ਹੇਠ ਲਿਖੇ ਸ਼ਬਦ ਇਸ ਪ੍ਰਸੰਗ ਵਿੱਚ ਬੜੇ ਮਹੱਤਵਪੂਰਨ ਹਨ:

"ਏਹ ਗੱਲ ਸਭ ਕੋਈ ਜਾਣਦਾ ਹੈ, ਕਿ ਪ੍ਰਚਾਰ ਦਾ ਸਭ ਤੋਂ ਵੱਡਾ ਵਸੀਲਾ ਦੇਸ ਦੀ ਆਪਣੀ ਦੇਸੀ ਜ਼ਬਾਨ ਦੀਆਂ ਪੋਥੀਆਂ ਹਨ। ਸਾਡਾ ਦੇਸ ਪੰਜਾਬ ਹੈ, ਇਸਦੀ ਬੋਲੀ ਨੂੰ 'ਪੰਜਾਬੀ' ਕਹਿੰਦੇ ਹਨ। ...ਹੁਣ ਗੁਰੂ ਜੀ ਦੀ ਕ੍ਰਿਪਾ ਨਾਲ ਦੇਸ ਦੇ ਕਵੀਆਂ ਦੀ ਰੁਚੀ ਚੰਗੇ ਸੁਧਾਚਾਰਕ ਪੁਸਤਕ ਲਿਖਣ ਵੱਲ ਹੋਈ ਹੈ, ਯਕੀਨ ਨਾਲ ਕਿਹਾ ਜਾਂਦਾ ਹੈ ਕਿ ਪੰਜਾਬੀ ਬੋਲੀ ਤਰੱਕੀ ਕਰੇਗੀ। .... ਹੁਣ ਸਾਨੂੰ ਏਹ ਕਰਨਾ ਲੋੜੀਂਦਾ ਹੈ, ਜੋ ਅਸੀਂ ਉਜੇਹੀਆਂ ਪੁਸਤਕਾਂ ਰਚੀਏ ਜੋ ਆਮ ਦੀ ਸਮਝ ਵਿੱਚ ਆ ਕੇ ਲਾਭ ਦਾ ਕਾਰਨ ਬਣਨ।... ਅੱਜ ਕੱਲ ਆਮ ਤੌਰ ਪਰ ਜਿਨ੍ਹਾਂ ਕਿੱਸਿਆਂ ਵਿੱਚ ਬੈਂਤ, ਕਬਿੱਤ, ਦੋਹਰੇ, ਸੋਰਠੇ, ਸਵੱਯੇ, ਛੰਦ, ਚੌਪਈ, ਖਾਸਕਰ ਕੋਰੜੇ ਛੰਦ ਹੁੰਦੇ ਹਨ ਉਨ੍ਹਾਂ ਨੂੰ ਲੋਕੀਂ ਵਧੀਕ ਪਿਯਾਰ ਕਰਦੇ ਹਨ। ...ਇਨ੍ਹਾਂ ਛੰਦਾਂ ਨੂੰ ਆਮ ਲੋਕ ਕਈ ਢੰਗਾਂ ਵਿੱਚ ਗਾਂਵਦੇ ਤੇ ਪੜ੍ਹਦੇ ਹਨ। ਪਰ ਅਸੀਂ ਇਸ ਨੂੰ ਹਾਰਮੋਨੀਅਮ ਵਾਜੇ ਨਾਲ ਇਕ ਅਨੋਖੀ ਤਰਜ਼ ਪਰ ਕਢਿਆ ਹੈ, ਜੋ ਬੜਾ ਦਿਲ-ਖਿੱਚਵਾਂ ਢੰਗ ਹੈ।"

ਸਮਾਜ ਸੁਧਾਰ ਕੇਸਰੀ ਜੀ ਦੀਆਂ ਲਿਖਤਾਂ ਦਾ ਉਘੜਵਾਂ ਲੱਛਣ ਹੈ।

ਕੇਸਰੀ ਜੀ ਪੁਆਧ ਦੇ ਖਿੱਤੇ ਦੇ ਜੰਮਪਲ ਸਨ। ਇਸ ਖਿੱਤੇ ਦੀ ਪੰਜਾਬੀ ਸ਼ਬਦਾਵਲੀ ਉਨ੍ਹਾਂ ਦੀਆਂ ਰਚਨਾਵਾਂ ਵਿੱਚ ਸਹਿਜ-ਸੁਭਾਵਿਕ ਹੀ ਆ ਗਈ ਹੈ।

ਕੇਸਰੀ ਜੀ ਪੱਤਰਕਾਰੀ ਨਾਲ ਵੀ ਜੁੜੇ ਹੋਏ ਸਨ। ਇਸ ਕਾਰਨ ਉਨ੍ਹਾਂ ਦੀਆਂ ਲਿਖਤਾਂ ਜਨ-ਸਾਧਾਰਨ ਨੂੰ ਸਾਹਮਣੇ ਰੱਖ ਕੇ ਲਿਖੀਆਂ ਹੁੰਦੀਆਂ ਸਨ। ਕਈ ਵਾਰੀ ਪਾਠਕ ਨੂੰ ਸਿੱਧਾ ਸੰਬੋਧਨ ਵੀ ਹੁੰਦਾ ਸੀ।

ਕੇਸਰੀ ਜੀ ਭਾਵੇਂ ਕਿਸੇ ਵੀ ਵਿਚਾਰਧਾਰਾ ਨਾਲ ਜੁੜੇ ਹੋਏ ਸਨ, ਬੁਨਿਆਦੀ ਤੌਰ ਉੱਤੇ ਉਹ ਸਾਹਿੱਤਕਾਰ ਸਨ। ਇਸ ਲਈ ਉਹ ਆਪਣੇ ਆਦਰਸ਼ਕ ਸਾਹਿੱਤਕਾਰ ਗਿਆਨੀ ਦਿੱਤ ਸਿੰਘ ਵਾਂਗੂ ਆਪਣੀ ਕਰਤਾਰੀ ਸ਼ਕਤੀ ਦਾ ਪ੍ਰਗਟਾਵਾ

ਆਪਣੇ ਅੰਦਾਜ਼ ਵਿੱਚ ਕਰ ਦਿੰਦੇ ਸਨ। ਕੇਸਰੀ ਜੀ ਦੇ ਕੁਝ ਅਣਛਪੇ ਲੇਖਾਂ ਨੂੰ ਵੇਖਦਿਆਂ ਖਾਲਸਾ ਪਾਰਲੀਮੈਂਟ ਗਜ਼ਟ ਦੇ ਜੂਨ-ਜੁਲਾਈ ਅੰਕ 1951 ਵਿੱਚ ਛਪਿਆ 'ਅਮੋਲਕ ਤੋਹਫ਼ਾ' ਨਾਂ ਦਾ ਲੇਖ ਧਿਆਨ ਵਿੱਚ ਆਇਆ। ਇਹ ਮੁਗਲ ਬਾਦਸ਼ਾਹ ਜਹਾਂਗੀਰ ਅਤੇ ਉਸ ਦੀਆਂ ਬੇਗਮਾਂ ਵਿਚਕਾਰ ਕਿਸੇ ਪ੍ਰਸੰਗ ਵਿੱਚ ਹੋਈ ਫਾਰਸੀ ਸ਼ਿਅਰੋ-ਸ਼ਾਇਰੀ ਬਾਰੇ ਹੈ। ਸਾਹਿੱਤਿਕ ਸੁਹਜ-ਸੁਆਦ ਪੱਖੋਂ ਇਸ ਲੇਖ ਦਾ ਵਿਸ਼ਾ ਬਹੁਤ ਵਧੀਆ ਹੈ। ਐਪਰ ਸਿੱਖ-ਜਗਤ ਵਿੱਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਕਾਰਨ ਜ਼ਹਾਂਗੀਰ ਪ੍ਰਤਿ ਗੁੱਸੇ ਅਤੇ ਤ੍ਰਿਸਕਾਰ ਦੀਆਂ ਭਾਵਨਾਵਾਂ ਵੀ ਜਾਗਦੀਆਂ ਹਨ। ਕੇਸਰੀ ਜੀ ਇਸ ਲੇਖ ਵਿਚ ਜਹਾਂਗੀਰ ਨੂੰ ਵਿਦਵਾਨ ਅਤੇ ਵਿੱਦਿਆ ਪ੍ਰੇਮੀ ਦੱਸਦੇ ਹਨ। ਉਹ ਬੇਗਮਾਂ ਦੇ ਸਾਹਿੱਤਿਕ ਸੁਹਜ-ਸਵਾਦ, ਹਾਜ਼ਰ-ਜਵਾਬੀ ਅਤੇ ਬੌਧਿਕਤਾ ਨੂੰ ਰੀਝ ਨਾਲ ਚਿਤਰਦੇ ਹਨ। ਇਹ ਗੱਲ ਪ੍ਰਮਾਣਿਤ ਕਰਦੀ ਹੈ ਕਿ ਸਾਹਿੱਤਕਾਰ ਅਤੇ ਕਲਾਕਾਰ ਕਿਸੇ ਸੋਚ ਨਾਲ ਪ੍ਰਤਿਬੱਧਤਾ ਰੱਖਣ ਦੇ ਬਾਵਜੂਦ ਕਈ ਵਾਰੀ ਉਸ ਤੋਂ ਉਪਰ ਵੀ ਉੱਠ ਜਾਂਦੇ ਹਨ। ਕੇਸਰੀ ਜੀ ਇਸ ਪੱਖੋਂ ਅਪਵਾਦ ਨਹੀਂ ਸਨ।

ਭਾਵੇਂ ਕੇਸਰੀ ਜੀ ਦਾ ਕਵੀ ਰੂਪ ਵੱਧ ਉਘੜਿਆ ਹੈ। ਗਿਆਨੀ ਦਿੱਤ ਸਿੰਘ ਵਾਂਗ, ਉਹ ਵਾਰਤਕ ਵਿੱਚ ਦੇਣ ਯੋਗ ਵਿਸ਼ਾ-ਵਸਤੂ ਨੂੰ ਵੀ ਆਪਣੀ ਮੌਜ ਵਿੱਚ ਛੰਦ-ਬੱਧ ਰੂਪ ਦੇ ਦਿੱਤਾ ਕਰਦੇ ਸਨ। ਉਹ ਛੰਦ-ਕਲਾ ਵਿੱਚ ਪ੍ਰਵੀਣ ਵੀ ਸਨ। ਉਂਜ, ਕੇਸਰੀ ਜੀ ਦੀ ਵਾਰਤਕ ਦੇ ਜਿੰਨੇ ਕੁ ਨਮੂਨੇ ਸ ਾ ਨ ੂੰ ਵੇਖਣ ਨੂੰ ਮਿਲ ਸਕੇ ਹਨ, ਉਸ ਅਨੁਸਾਰ ਉਹ ਉੱਚੇ ਪੱਧਰ ਦੇ ਵਾਰਤਕ-ਲੇਖਕ ਵੀ ਸਾਬਤ ਹੁੰਦੇ ਹਨ। ਉਹ ਕਿਸੇ ਗੰਭੀਰ ਵਿਸ਼ੇ ਬਾਰੇ ਵਿਚਾਰ ਕਰਦੇ ਹੋਏ, ਉਸ ਨੂੰ ਵਧੇਰੇ ਸਪੱਸ਼ਟ ਕਰਨ ਅਤੇ ਰੌਚਿਕਤਾ ਦਾ ਤਰੌਂਕਾ ਦੇਣ ਲਈ ਕੋਈ ਢੁਕਵੀਂ ਕਹਾਣੀ ਦੇ ਦਿੰਦੇ ਸਨ। ਕੇਸਰੀ ਜੀ ਦੇ ਇਸ ਰੰਗ ਨੂੰ ਅੱਗੇ ਦਿੱਤੀਆਂ ਦੋ ਉਦਾਹਰਣਾਂ ਵਿੱਚ ਦੇਖਿਆ ਜਾ ਸਕਦਾ ਹੈ:

1. "ਪਿਛਲੇ ਸਮੇਂ ਵਿੱਚ ਕਾਜ਼ੀ ਹਾਕਮਾਨਾ ਪੁਜ਼ੀਸ਼ਨ ਵਿੱਚ ਅਦਾਲਤੀ ਹੋਇਆ ਕਰਦੇ ਸਨ। ਇਕ ਕਾਜ਼ੀ ਸਾਹਿਬ ਬਹੁਤ ਹੈਸੀਅਤ ਦੇ ਮਾਲਕ ਸਨ। ਆਪ ਜੀ ਪਾਸ ਸਵਾਰੀ ਲਈ ਇਕ ਕੋਤਲ ਘੋੜਾ ਸੀ ਜੋ ਬਹੁਤ ਵੱਡੇ ਮੁੱਲ ਦਾ ਸੀ। ਕਾਜ਼ੀ ਦੇ ਨੌਕਰ ਦੀ ਨੀਅਤ ਫਿਟ ਗਈ, ਉਸ ਨੇ ਚਾਹਿਆ ਕਿ ਕਿਸੇ ਫਰੇਬ ਨਾਲ ਇਹ ਘੋੜਾ ਗੁੰਮ ਕਰ ਦਿੱਤਾ ਜਾਵੇ। ਸੋ, ਉਸ ਨੇ ਇਕ ਦਿਨ ਕਾਜ਼ੀ ਨੂੰ ਆਖਿਆ, 'ਹਜ਼ੂਰ ! ਕੋਤਲ ਘੋੜਾ ਤਾਂ ਗਧਿਆ ਚੱਲਿਆ ਜੇ, ਘੋੜੇ ਦਾ ਇਕ ਕੰਨ ਖੋਤੇ ਦਾ ਹੋ ਗਿਆ।' ਕਾਜ਼ੀ ਨੇ ਕਿਹਾ, 'ਬਕਵਾਸ ਪਿਆ ਕਰਦਾ ਏਂ?' ਅਜਿਹਾ ਨਹੀਂ ਹੋ ਸਕਦਾ।' ਨੌਕਰ ਨੇ ਫੇਰ ਦੂਜੇ ਦਿਨ ਆਖਿਆ, 'ਹਜ਼ੂਰ! ਮੈਂ ਤਬੇਲੇ ਵਿਚੋਂ ਆਇਆ ਹਾਂ, ਦੂਜਾ ਕੰਨ ਵੀ ਬਦਲ ਗਿਆ।' ਪਰ ਕਾਜ਼ੀ ਨੌਕਰ ਨੂੰ ਫੇਰ ਮੁੜ ਝਿੜਕਾਂ ਪਾਈਆਂ। ਥੋੜੀ ਦੇਰ ਬਾਅਦ ਕਾਜ਼ੀ ਨੂੰ ਹੋਰ ਸੁਣਾਉਣੀ ਮਿਲੀ, 'ਹਜ਼ੂਰ ਤੁਸੀਂ ਤਾਂ ਸੱਚ ਨਹੀਂ ਮੰਨਦੇ , ਘੋੜੇ ਦੀ ਗਰਦਨ ਵੀ ਖੋਤੇ ਦੀ ਹੋ ਗਈ ਹੈ।' ਕਾਜ਼ੀ ਨੇ ਖਿਆਲ ਕੀਤਾ ਕਿ ਨੌਕਰ ਪਾਗਲ ਹੋ ਗਿਆ ਹੈ, ਕਦੀ ਹੱਸ ਛੱਡੇ ਕਦੇ ਝਿੜਕ ਕੇ ਪਰਤਾ ਦੇਵੇ। ਪਰ ਨੌਕਰ ਹਰ ਵਾਰ ਤਬੇਲੇ 'ਚੋਂ ਨਵੀਂ ਹੀ ਖਬਰ ਲਿਆਵੇ। ਹੁਣ ਨੌਕਰ ਨੇ ਕਿਹਾ, 'ਹਜ਼ੂਰ ਹੁਣ ਤਾਂ ਪੂਛ ਵੀ ਬਦਲ ਗਈ ਤੇ ਸੁੰਮ ਵੀ ਖੋਤੇ ਦੇ ਹੋ ਗਏ।' ਪਰ ਕਾਜ਼ੀ ਦੇ ਕੰਨ 'ਤੇ ਜੂੰ ਨਾ ਸਿਰਕੀ। ਛੇਕੜ ਨੌਕਰ ਨੇ ਸਮਾਂ ਗਨੀਮਤ ਸਮਝ ਕੇ ਕੋਤਲ ਘੋੜਾ ਚੋਰਾਂ ਦੇ ਹਵਾਲੇ ਕੀਤਾ ਤੇ ਉਸ ਦੀ ਥਾਂ ਇਕ ਲੰਮੇ ਕੰਨਾਂ ਵਾਲਾ, ਵੱਡੇ ਕੱਦ ਦਾ ਸਫੈਦ ਗਧਾ ਬੰਨ੍ਹ ਦਿੱਤਾ ਅਤੇ ਕਾਜ਼ੀ ਨੂੰ ਸੰਜੀਦਗੀ ਅਤੇ ਦੁਖਿਤ ਦਿਲ ਨਾਲ ਆ ਕੇ ਆਖਿਆ, 'ਹਜ਼ੂਰ ਹੁਣ ਤਾਂ ਉਠੋ ਤੇ ਚੱਲ ਕੇ ਵੇਖੋ, ਆਪ ਦਾ ਕੋਤਲ ਘੋੜਾ ਤਾਂ ਸਾਰੇ ਦਾ ਸਾਰਾ ਨਖਸਿਖ ਤੀਕ ਗਧਿਆ ਗਿਆ।' ਨੌਕਰ ਦੀ ਇਹ ਅਨੋਖੀ ਗੱਲ ਸੁਣ ਕੇ ਕਾਜ਼ੀ ਸਾਹਿਬ ਨੇ ਤਬੇਲੇ ਵਿੱਚ ਆ ਕੇ ਵੇਖਿਆ, ਜੋ ਕੋਤਲ ਦੀ ਥਾਂ ਖੋਤਾ ਖਲੋਤਾ ਹੈ। ਇਹ ਸਿਤਮ ਭਰਿਆ ਕੌਤਕ ਵੇਖ ਕੇ ਕਾਜ਼ੀ ਦੀ ਖਾਨਿਉਂ ਗਈ, ਪਰ ਨੌਕਰ ਦੀ ਚੜ੍ਹ ਵੱਜੀ, ਆਖਣ ਲੱਗਾ, 'ਹਜ਼ੂਰ ਜਦ ਕੰਨ ਬਦਲੇ ਤਦ ਮੈਂ ਇਤਲਾਹ ਦਿੱਤੀ, ਗਰਦਨ ਬਦਲੀ ਜਦ ਮੈਂ ਪਿੱਟਿਆ, ਸੁੰਮ ਬਦਲੇ ਜਦ ਨਾ ਆਪ ਨੇ ਸੁਣੀ, ਫੇਰ ਪੂਛ ਬਦਲੀ, ਛੇਕੜ ਬਦਲਦਾ ਬਦਲਦਾ ਸਾਰਾ ਹੀ ਬਦਲ ਗਿਆ, ਹੁਣ ਕਿਉਂ ਪਿਟਦੇ ਹੋ।"

(ਲੇਖ 'ਹਜ਼ੂਰ ! ਕੋਤਲ ਘੋੜਾ ਗਧਿਆ ਚੱਲਿਆ ਜੇ ! ਵਿੱਚੋਂ)

ਚਲਦਾ

---0---

# ਕੇਤੇ ਮੰਡਲ ਦੇਸ

*ਰਣਜੀਤ ਸਿੰਘ*
ਸਟੇਟ ਤੇ ਨੈਸ਼ਨਲ ਅਵਾਰਡੀ ਹੈਡਮਾਸਟਰ (ਸੇਵਾ ਮੁਕਤ)
9915515436

**ਅਨਿਕ ਸੂਰ ਸਸੀਅਰ ਨਖਿਆਤ॥**

*(ਪੰਨਾ 1236)*

ਅਕਾਲ ਪੁਰਖ ਦੀ ਰਚਨਾ ਲੇਖੇ ਤੋਂ ਬਾਹਰ ਹੈ। ਇਹਨਾਂ ਗ੍ਰਹਿਾਂ ਦੀ ਚਾਲ ਕਿੰਨੀ ਹੈ ਤੇ ਅਕਾਰ ਕਿੰਨਾ ਹੈ ਅਤੇ ਆਪਸੀ ਦੂਰੀ ਕਿੰਨੀ ਇਸ ਬਾਰੇ ਵੀ ਕੋਈ ਗਿਣਤੀ ਮਿਣਤੀ ਦੇ ਅੱਖਰ ਨਹੀਂ ਹਨ।

ਇਹ ਸਾਰੇ ਗ੍ਰਹਿ ਆਪਣੇ ਗ੍ਰਹਿ ਪੱਥ ਤੇ ਨਿਸ਼ਚਿਤ ਚਾਲ ਅਤੇ ਸਮੇਂ ਨਾਲ ਚੱਲ ਰਹੇ ਹਨ। ਪ੍ਰਮਾਤਮਾ ਆਪ ਹੀ ਇਹਨਾਂ ਨੂੰ ਕੰਟਰੋਲ ਕਰ ਰਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਅੱਜ ਤੋਂ 500 ਸਾਲ ਪਹਿਲਾਂ ਹੀ ਆਸਾ ਕੀ ਵਾਰ ਵਿੱਚ ਸਪਸ਼ਟ ਲਿਖ ਦਿੱਤਾ ਸੀ -

**ਭੈ ਵਿਚ ਸੂਰਜ ਭੈ ਵਿਚ ਚੰਦੁ ਕੋਹ ਕਰੋੜੀ ਚਲਤ ਨ ਅੰਤੁ॥**

ਜਦੋਂ ਪ੍ਰਸਿਧ ਵਿਗਿਆਨੀ ਗੈਲੀਲੀਓ ਨੇ ਇਹ ਗੱਲ ਕਹੀ ਸੀ ਕਿ ਧਰਤੀ ਸੂਰਜ ਦੇ ਦੁਆਲੇ ਘੁੰਮਦੀ ਹੈ ਤਾਂ ਉਸ ਨੂੰ ਉਸ ਸਮੇਂ ਦੇ ਧਾਰਮਿਕ ਪੁਜਾਰੀਆਂ ਨੇ ਕੈਦ ਕਰਕੇ ਤਸੀਹੇ ਦਿੱਤੇ ਸਨ ਕਿਉਂ ਕਿ ਉਸ ਦੇ ਵਿਚਾਰ ਬਾਈਬਲ ਤੋਂ ਉਲਟ ਸਨ ਪਰ ਗੁਰੂ ਨਾਨਕ ਦੇਵ ਜੀ ਉਸ ਤੋਂ ਵੀ ਪਹਿਲਾਂ ਇਸ ਸਚਾਈ ਨੂੰ ਲੋਕਾਂ ਦੇ ਸਾਹਮਣੇ ਰੱਖ ਚੁੱਕੇ ਸਨ। ਇਹ ਵੀ ਸਚਾਈ ਹੈ ਕਿ ਜੇ ਇਹਨਾਂ ਗ੍ਰਹਿਆਂ ਦੀ ਚਾਲ ਵਿੱਚ ਮਾਮੂਲੀ ਜਿਹਾ ਵੀ ਫਰਕ ਪੈ ਜਾਵੇ ਤਾਂ ਦੁਨੀਆਂ ਵਿੱਚ ਪਰਲੋ ਆ ਸਕਦੀ ਹੈ।

ਅੱਜ ਵਿਗਿਆਨੀ ਵੀ ਬ੍ਰਹਿਮੰਡ ਨੂੰ ਹੱਦ ਬੰਨੇ ਤੋਂ ਬਿਨਾਂ ਅਤੇ ਗਿਣਤੀ ਤੋਂ ਬਾਹਰ ਮੰਨਦੇ ਹਨ। ਪ੍ਰਸਿੱਧ ਤਾਰਾ ਵਿਗਿਆਨੀ ਮੁਨਤੀਜ ਨੇ ਆਪਣੇ 1957 ਦੇ ਖੋਜ ਪੱਤਰ ਵਿੱਚ ਲਿਖਿਆ ਸੀ ਕਿ ਇਹ ਜਾਣੋ ਕਿ ਬ੍ਰਹਿਮੰਡਾਂ ਦਾ ਕਿਸੇ ਪਾਸੇ ਵੀ ਕੋਈ ਹੱਦ ਬੰਨਾਂ ਨਹੀਂ ਹੈ, ਜੇ ਹੁੰਦਾ ਤਾਂ ਇਸ ਦੀ ਕਿਸੇ ਪਾਸੇ ਕੋਈ ਹੱਦ ਜਰੂਰ ਹੁੰਦੀ।

ਜਦੋਂ ਤੋਂ ਮਨੁੱਖ ਨੇ ਹੋਸ਼ ਸੰਭਾਲੀ ਉਸ ਸਮੇਂ ਤੋਂ ਹੀ ਉਸ ਦੇ ਮਨ ਵਿੱਚ ਸੂਰਜ, ਚੰਦ ਅਤੇ ਤਾਰਿਆਂ ਬਾਰੇ ਜਾਨਣ ਦੀ ਉਕਸੁਕਤਾ ਪੈਦਾ ਹੁੰਦੀ ਰਹੀ ਹੈ। ਸੰਸਾਰ ਦੇ ਕੁੱਝ ਸੋਝੀ ਰੱਖਣ ਵਾਲੇ ਮਨੁੱਖਾਂ ਨੇ ਅਕਾਸ਼ ਦੇ ਚਾਰ ਚੁਫੇਰੇ ਨਜ਼ਰ ਮਾਰ ਕੇ ਇਸ ਬਾਰੇ ਗਿਆਨ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਅਤੇ ਜੋ ਕੁੱਝ ਲੋਕਾਈ ਨੂੰ ਦੱਸਿਆ ਉਹ ਕੇਵਲ ਕਾਲਪਨਿਕ ਘੋੜੇ ਦੀ ਨਿਆਂਈ ਹੀ ਸੀ। ਸਨਾਤਨੀ ਗ੍ਰੰਥਾਂ ਵਿੱਚ ਤਿੰਨ ਲੋਕਾਂ ਦਾ ਹੀ ਜਿਕਰ ਮਿਲਦਾ ਹੈ ਮਾਤ ਲੋਕ, ਪਾਤਾਲ ਲੋਕ ਅਤੇ ਅਕਾਸ਼ ਲੋਕ। ਇਸ ਤੋਂ ਅੱਗੇ ਉਹ ਵੀ ਸੋਚਣ ਤੋਂ ਅਸਮਰਥ ਰਹੇ ਹਨ। ਇਸਲਾਮ ਨੇ ਇਸ ਤੋਂ ਅੱਗੇ ਜਾਣ ਦੀ ਕੁੱਝ ਕੋਸ਼ਿਸ਼ ਜਰੂਰ ਕੀਤੀ ਹੈ ਪਰ ਉਹ ਵੀ ਸੱਤ ਅਕਾਸ਼ ਤੇ ਸੱਤ ਪਾਤਾਲ ਤੋਂ ਅੱਗੇ ਉਡਾਰੀ ਨਹੀਂ ਮਾਰ ਸਕੇ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਦੇ ਰੱਬੀ ਗਿਆਨ ਅੱਗੇ ਅੱਜ ਸਾਰੀ ਦੁਨੀਆਂ ਦੇ ਵਿਗਿਆਨੀਆਂ ਦਾ ਸਿਰ ਝੁਕਦਾ ਹੈ, ਉਹ ਬ੍ਰਹਮੰਡ ਦੇ ਬਾਰੇ ਆਪਣੇਂ ਗਿਆਨ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ ਮਾਨੋ ਕੁੱਜੇ ਵਿੱਚ ਸਮੁੰਦਰ ਹੀ ਬੰਦ ਕੀਤਾ ਹੋਵੇ। ਜਪੁਜੀ ਸਾਹਿਬ ਦੀ ਬਾਣੀ ਵਿੱਚ ਹੀ ਆਪ ਦਾ ਫੁਰਮਾਨ ਹੈ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਗਿਣਤੀ ਦੇ ਹਿੰਦਸੇ ਤਾਂ ਮੁੱਕ ਜਾਂਦੇ ਹਨ ਪਰ ਬ੍ਰਹਮੰਡਾਂ, ਖੰਡਾਂ, ਗ੍ਰਹਿਾਂ ਅਤੇ ਤਾਰਿਆਂ ਦਾ ਕੋਈ ਅੰਤ ਹੀ ਨਹੀਂ। ਆਪ ਜੀ ਦਾ ਫੁਰਮਾਨ ਹੈ।

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥**

*(ਜਪੁਜੀ)*

ਅਤੇ

**ਖੰਡ ਪਤਾਲ ਅਸੰਖ ਮੈ ਗਣਤ ਨ ਹੋਈ**

*(ਅੰਗ 1283)*

ਅਤੇ

ਹੁਣ ਤੱਕ ਦੀ ਹੋਈ ਖੋਜ ਇਹੀ ਦੱਸਦੀ ਹੈ ਕਿ ਸਾਡੀ ਧਰਤੀ 12683 ਕਿਲੋ ਮੀਟਰ ਵਿਆਸ ਵਾਲੀ ਆਪਣੇ ਤੋਂ ਤਿੰਨ ਲੱਖ ਤੇਤੀ ਹਜਾਰ ਪੰਜ ਸੌ ਗੁਣਾ ਵੱਡੇ ਸੂਰਜ ਦੇ ਗਿਰਦ 29.6 ਕਿਲੋ ਮੀਟਰ ਪ੍ਰਤੀ ਸੈਕਿੰਡ ਦੀ ਰਫਤਾਰ ਨਾਲ ਆਪਣੇ ਤੋਂ 15 ਕਰੋੜ ਕਿਲੋ ਮੀਟਰ ਦੂਰ ਸੂਰਜ ਦੇ ਦੁਆਲੇ ਘੁੰਮ ਰਹੀ ਹੈ। ਸੂਰਜ ਵਿੱਚ ਕਿੰਨੀ ਸ਼ਕਤੀ ਹੈ ਇਸ ਦਾ ਅੰਦਾਜਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸੂਰਜ ਤੋਂ ਨਿੱਕਲੀ ਇੱਕ ਚੰਗਿਆੜੀ ਵੀ ਸੈਂਕੜੇ ਧਰਤੀਆਂ ਭਸਮ ਕਰਨ ਦੀ ਸਮਰੱਥਾ ਰੱਖਦੀ ਹੈ। ਇੱਕ ਸੈਕਿੰਡ ਵਿੱਚ ਸੂਰਜ ਵੱਲੋਂ ਛੱਡੀ ਹੋਈ ਊਰਜਾ ਏਨੀ ਹੈ ਜਿੰਨੀ ਕਿ ਮਨੁੱਖ ਹੁਣ ਤੱਕ ਸੂਰਜ ਦੀ ਊਰਜਾ ਨੂੰ ਵਰਤ ਚੁੱਕਾ ਹੈ। ਸੂਰਜ ਵੱਲੋਂ ਛੱਡੀ ਹੋਈ ਊਰਜਾ ਦ

ਕੇਵਲ ਦੋ ਸੌ ਕਰੋੜਵਾਂ ਹਿੱਸਾ ਹੀ ਧਰਤੀ ਤੇ ਪਹੁੰਚਦਾ ਹੈ।

ਸੂਰਜ ਦਾ ਅਕਾਰ ਕੁੱਲ ਗ੍ਰਹਿਾਂ ਦੇ ਅਕਾਰ ਦਾ ਲੱਗਭੱਗ ਸੌਂਵਾਂ (99.87ਵਾਂ) ਹਿੱਸਾ ਹੈ। ਸੂਰਜ ਦੇ ਭਾਰ ਵਿੱਚ ਪ੍ਰਤੀ ਸੈਕਿੰਡ 40 ਲੱਖ ਟਨ ਦੀ ਕਮੀ ਹੋ ਰਹੀ ਹੈ ਤੇ ਇਸ ਹਿਸਾਬ ਨਾਲ ਇਹ ਸੂਰਜ ਅੱਠ ਅਰਬ ਸਾਲ ਹੋਰ ਜਿਉਂਦਾ ਰਹਿ ਸਕੇਗਾ। ਸੋ ਵਿਗਿਆਨੀਆਂ ਦਾ ਇਹ ਵਿਚਾਰ ਹੈ ਕਿ ਸਾਰੇ ਗ੍ਰਹਿ ਤੇ ਬ੍ਰਹਿਮੰਡ ਲਗਾਤਾਰ ਘਟਦੇ ਜਾ ਰਹੇ ਹਨ। ਗੁਰਬਾਣੀ ਦਾ ਗਿਆਨ ਇਸ ਬਾਰੇ ਅੱਜ ਤੋਂ 500 ਸਾਲ ਪਹਿਲਾਂ ਹੀ ਇਸ ਸਚਾਈ ਨੂੰ ਪ੍ਰਗਟ ਕਰ ਚੁੱਕਾ ਹੈ।

**ਘਟੰਤ ਰੂਪ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ** *(ਅੰਗ 1345)*

ਪਿਛਲੇ ਦੋ ਦਹਾਕਿਆਂ ਤੱਕ ਵਿਗਿਆਨੀਆਂ ਨੇ ਕੇਵਲ ਨੌਂ ਗ੍ਰਿਹਾਂ ਦੀ ਖੋਜ ਕੀਤੀ ਹੈ ਅਤੇ ਇਹ ਵੀ ਸਾਬਤ ਕੀਤਾ ਹੈ ਕਿ ਨੌਵਾਂ ਗ੍ਰਹਿ ਪਲੂਟੋ ਜੋ ਸੂਰਜ ਤੋਂ ਪੰਜ ਅਰਬ ਬਾਰਾਂ ਕਰੋੜ ਕਿਲੋ ਮੀਟਰ ਦੂਰ ਹੈ ਅਤੇ ਸੂਰਜ ਦੀ ਰੋਸ਼ਨੀ ਉਸ ਗ੍ਰਹਿ ਤੱਕ ਪਹੁੰਚਣ ਨੂੰ ਪੰਜ ਘੰਟੇ ਲੱਗਦੇ ਹਨ ਜਦ ਕਿ ਧਰਤੀ ਤੇ ਸੂਰਜ ਦੀ ਰੋਸ਼ਨੀ ਨੂੰ ਪਹੁੰਚਣ ਲਈ 8 ਮਿੰਟ ਵੀਹ ਸੈਕਿੰਡ ਦਾ ਸਮਾਂ ਲੱਗਦਾ ਹੈ ਤੇ ਰੋਸ਼ਨੀ 3 ਲੱਖ ਕਿਲੋ ਮੀਟਰ ਪ੍ਰਤੀ ਸੈਕਿੰਡ ਦੀ ਰਫਤਾਰ ਨਾਲ ਚੱਲਦੀ ਹੈ। ਇੱਕ ਸਾਲ ਵਿੱਚ ਰੋਸ਼ਨੀ ਦੁਆਰਾ ਤਹਿ ਕੀਤੀ ਦੂਰੀ ਨੂੰ ਇੱਕ ਪ੍ਰਕਾਸ਼ ਸਾਲ ਕਹਿੰਦੇ ਹਨ। ਇਸ ਤਰ੍ਹਾਂ ਇੱਕ ਪ੍ਰਕਾਸ਼ ਸਾਲ 120 ਖਰਬ ਕਿਲੋ ਮੀਟਰ ਦੇ ਬਰਾਬਰ ਹੈ।

ਜਿਸ ਬ੍ਰਹਿਮੰਡ ਦਾ ਸੂਰਜ ਮੰਡਲ ਇੱਕ ਨਿਗੂਣਾ ਜਿਹਾ ਹਿੱਸਾ ਹੈ ਉਸ ਵਿੱਚ ਲੱਗਭੱਗ ਇੱਕ ਖਰਬ ਹੋਰ ਸੂਰਜ ਮੰਡਲ ਹਨ। ਇਹਨਾਂ ਵਿੱਚ ਕਈ ਸਾਡੇ ਸੂਰਜ ਮੰਡਲ ਤੋਂ ਵੀ ਵੱਡੇ ਹਨ। ਇਸ ਬ੍ਰਹਿਮੰਡ ਦੀ ਲੰਬਾਈ ਏਨੀ ਵੱਡੀ ਹੈ ਕਿ ਇੱਕ ਸਿਰੇ ਤੇ ਚਮਕਨ ਵਾਲੇ ਤਾਰੇ ਦੀ ਰੋਸ਼ਨੀ ਦੂਜੇ ਸਿਰੇ ਤੇ ਚਮਕਣ ਵਾਲੇ ਤਾਰੇ ਤੱਕ ਪਹੁੰਚਣ ਲਈ 90 ਹਜਾਰ ਰੋਸ਼ਨੀ ਸਾਲ ਲੱਗ ਜਾਂਦੇ ਹਨ। ਇਹ ਗੱਲ ਕੇਵਲ ਇੱਕ ਬ੍ਰਹਿਮੰਡ ਦੀ ਹੈ ਜਿਸ ਦਾ ਸਾਡਾ ਸੂਰਜ ਇੱਕ ਨਿਗੂਣਾ ਜਿਹਾ ਭਾਗ ਹੈ।

ਏਨੇ ਵੱਡੇ ਬ੍ਰਹਿਮੰਡ ਵਿੱਚ ਕੇਵਲ ਅਸੀਂ ਹੀ ਸਮਝਦਾਰ ਜੀਵ ਨਹੀਂ ਹੋ ਸਕਦੇ। ਅਸਲੀਅਤ ਇਹ ਹੈ ਕਿ ਧਰਤੀ ਨਾਲ ਮਿਲਦੇ ਜੁਲਦੇ ਢਾਈ ਖਰਬ ਹੋਰ ਗ੍ਰਹਿ ਵੀ ਹਨ ਜਿਨ੍ਹਾਂ ਤੇ ਸਾਡੇ ਵਰਗੇ ਸਭਯਕ ਜੀਵ ਹੋ ਸਕਦੇ ਹਨ। ਸਾਡੀ ਆਪਣੀ ਅਕਾਸ਼ ਗੰਗਾ ਵਿੱਚ ਹੀ ਢਾਈ ਖਰਬ ਸਿਤਾਰੇ ਹਨ। ਪੁਲਾੜ ਵਿਗਿਆਨੀ ਡੋਲੇ ਦਾ ਵਿਸ਼ਵਾਸ਼ ਹੈ ਕਿ ਇੰਨ੍ਹਾਂ ਵਿੱਚ 64 ਕਰੋੜ ਸੂਰਜ ਵਰਗੇ ਸਿਤਾਰੇ ਹਨ ਜਿਨ੍ਹਾਂ ਦੀਆਂ ਸਾਡੇ ਵਰਗੀਆਂ ਹੋਰ ਧਰਤੀਆਂ ਹਨ। ਕਾਰਲ ਸਾਗਨ ਅਨੁਸਾਰ ਇੰਨ੍ਹਾਂ ਵਿੱਚੋਂ ਘੱਟੋ ਘੱਟ 10 ਲੱਖ ਅਜਿਹੀਆਂ ਧਰਤੀਆਂ ਹਨ ਜਿੰਨ੍ਹਾਂ ਤੇ ਸਾਡੇ ਵਰਗਾ ਜੀਵਨ ਹੋ ਸਕਦਾ ਹੈ।

ਇਹ ਵਰਨਣ ਕੇਵਲ ਇਕੱਲੀ ਸਾਡੀ ਅਕਾਸ਼ ਗੰਗਾ ਦਾ ਹੈ। ਪੂਰੇ ਬ੍ਰਹਿਮੰਡ ਵਿੱਚ 15 ਕਰੋੜ ਅਕਾਸ਼ ਗੰਗਾ ਹਨ ਜੇ ਇਕੱਲੀ ਸਾਡੀ ਅਕਾਸ਼ ਗੰਗਾ ਵਿੱਚ 10 ਲੱਖ ਧਰਤੀਆਂ ਹਨ ਤਾਂ ਪੂਰੇ ਬ੍ਰਹਿਮੰਡ ਵਿੱਚ ਇਹਨਾਂ ਦੀ ਗਿਣਤੀ 15 ਕਰੋੜ 10 ਲੱਖ ਬਣਦੀ ਹੈ। ਪਰ ਇਹ ਖੋਜ ਅਜੇ ਵੀ ਅਧੂਰੀ ਹੈ। ਅਕਾਲ ਪੁਰਖ ਦੀ ਕਾਇਨਤ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰੂ ਨਾਨਕ ਦੇਵ ਜੀ ਤਾਂ ਫਰਮਾਉਂਦੇ ਹਨ।

**ਇਹੁ ਅੰਤੁ ਨਾ ਜਾਣੈ ਕੋਇ ਬਹੁਤੁ ਕਹੀਐ ਬਹੁਤਾ ਹੋਇ॥** *(ਜਪੁਜੀ)*

ਅਤੇ

**ਧਰਤੀ ਹੋਰੁ ਪਰੈ ਹੋਰੁ ਹੋਰੁ ਤਿਸ ਤੇ ਭਾਰੁ ਤਲੈ ਕਵਣੁ ਜੋਰੁ।** (ਜਪੁਜੀ)

ਇਸ ਸਾਰੇ ਪਸਾਰੇ ਨੂੰ ਪ੍ਰਮਾਤਮਾ ਅੱਖ ਦੇ ਫੋਰ ਵਿੱਚ ਜਿੱਥੇ ਘੜਨ ਦੀ ਸਮਰੱਥਾ ਰੱਖਦਾ ਹੈ ਉਥੇ ਭਸਮ ਵੀ ਕਰ ਸਕਦਾ ਹੈ।

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ਤਿਸੁ ਕਾ ਮੰਤ੍ਰੁ ਨਾ ਜਾਣੈ ਹੋਰੁ॥** *(ਸੁਖਮਨੀ ਸਾਹਿਬ)*

ਅਤੇ

**ਕੀਤਾ ਪਸਾਉ ਏਕੋ ਕਵਾਉ ਤਿਸ ਤੇ ਹੋਏ ਲਖ ਦਰੀਆਉ॥** *(ਜਪੁਜੀ ਸਾਹਿਬ)*

ਇਹ ਸਾਰਾ ਵਰਤਾਰਾ ਦੋ ਸ਼ਕਤੀਆਂ ਰਾਹੀਂ ਹੀ ਹੁੰਦਾ ਹੈ ਤੇ ਉਹ ਹਨ ਆਕਰਸ਼ਨ ਤੇ ਅਪਕਰਸ਼ਨ।

**ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਦੇਹ ਅਪਾਰਾ॥ ਜਬ ਆ ਕਰਖ ਕਰਤ ਹੋ ਕਬਹੂੰ ਤੁਮ ਮਹਿ ਮਿਲਤ ਦੇਹ ਧਰ ਸਬਹੂੰ॥** *(ਚੌਪਈ)*

7 ਅਗਸਤ ਸੰਨ 2000 ਨੂੰ ਸੰਸਾਰ ਭਰ ਦੇ ਤਾਰਾ ਵਿਗਿਆਨੀਆਂ ਦੀ ਇੱਕ ਕਾਨਫਰੰਸ ਮਾਨਚੈਸਟਰ ਵਿੱਚ ਹੋਈ ਸੀ। ਅਗਲੇ ਹੀ ਦਿਨ 8 ਅਗਸਤ ਨੂੰ ਇੰਗਲੈਂਡ ਦੀ ਪ੍ਰਸਿੱਧ ਅਖਬਾਰ 'ਇੰਡੀਪੈਂਡੈਂਟ' ਵਿੱਚ ਅੱਠ ਕਾਲਮਾਂ ਦੀ ਇੱਕ ਖਬਰ ਛਪੀ ਜਿਸ ਦਾ ਸਿਰਲੇਖ ਸੀ 10 ਹੋਰ ਗ੍ਰਹਿ ਲੱਭੇ ਹਨ ਲੱਖਾਂ ਹੋਰ ਲੱਭਣਗੇ। ਇਸ ਲੇਖ ਵਿੱਚ ਅਖਬਾਰ ਦੇ ਸਾਇੰਸ ਐਡੀਟਰ ਨੇ ਲਿਖਿਆ ਸੀ ਕਿ ਕੁੱਝ ਦਹਾਕੇ ਪਹਿਲਾਂ ਸਾਇੰਸਦਾਨ ਇਹੀ ਸਮਝਦੇ ਸਨ ਕਿ ਇਸ ਬ੍ਰਹਿਮੰਡ ਵਿੱਚ ਸਾਡੀ ਧਰਤੀ ਸਮੇਤ ਨੌਂ ਗ੍ਰਹਿ ਹਨ ਪਰ ਪਿਛਲੇ ਕੁੱਝ ਸਾਲਾਂ ਤੋਂ ਵਿਗਿਆਨੀਆਂ ਨੂੰ ਇਹ ਸੰਕੇਤ ਮਿਲਣੇ ਸ਼ੁਰੂ ਹੋ ਗਏ ਹਨ ਕਿ ਸੂਰਜ ਉਹੀ ਇੱਕ ਨਹੀਂ ਜੋ ਸਾਨੂੰ ਦਿਖਾਈ ਦਿੰਦਾ ਹੈ ਸਗੋਂ ਹੋਰ ਗ੍ਰਹਿਆਂ ਦਾ ਵੀ ਆਪਣਾ ਸੂਰਜ ਹੈ ਜੋ ਉਹਨਾਂ ਗ੍ਰਹਿਆਂ ਨੂੰ ਰੋਸ਼ਨੀ ਦਿੰਦਾ ਹੈ ਅਤੇ ਸਾਡੀ ਧਰਤੀ ਨਾਲੋਂ ਕਈ ਗੁਣਾਂ ਵੱਡੇ ਗ੍ਰਹਿਆਂ ਦੀ ਗਿਣਤੀ ਕਰੋੜਾਂ ਤੇ ਅਰਬਾਂ ਵਿੱਚ ਹੈ ਅਤੇ ਇੱਕ ਦੂਜੇ ਤੋਂ ਅਰਬਾਂ ਖਰਬਾਂ ਮੀਲਾਂ ਦੇ ਫਾਸਲੇ ਤੇ ਹਨ।

ਅਮਰੀਕੀ ਖਗੋਲ ਵਿਗਿਆਨੀਆਂ ਦੇ ਸਮੂੰਹ ਨੇ ਧਰਤੀ ਤੇ ਸਭ ਤੋਂ ਵੱਧ ਦੂਰੀ ਵਾਲੀ ਅਕਾਸ਼ ਗੰਗਾ ਦੀ ਖੋਜ ਕੀਤੀ ਹੈ ਜਿਸ ਦੀ ਧਰਤੀ ਤੋਂ ਦੂਰੀ 13 ਅਰਬ ਪ੍ਰਕਾਸ਼ ਚਾਲ ਹੈ। ਡਾ. ਤਿਲਵੀ ਅਨੁਸਾਰ ਅਜਿਹੀਆਂ ਲੱਖਾਂ ਅਕਾਸ਼ ਗੰਗਾ ਮੌਜੂਦ ਹਨ। ਇਹਨਾਂ ਖੋਜਾਂ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਹਨਾਂ ਅਕਾਸ਼ ਗੰਗਾ ਵਿੱਚ ਹਰ ਸ਼ਾਲ 300 ਤੋਂ ਵੀ ਵੱਧ ਨਵੇਂ ਸੂਰਜ ਹਰ ਸਾਲ ਬਣ ਰਹੇ ਹਨ। ਹੁਣ ਸਵਾਲ ਹੈ ਕਿ ਕੀ ਇਹ ਪਸਾਰਾ ਕੇਵਲ ਇੱਕ ਵਾਰ ਹੀ ਹੋਇਆ ਹੈ? ਨਹੀਂ, ਗੁਰਬਾਣੀ ਦਾ ਫੁਰਮਾਨ ਹੈ।

**ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ॥** *(ਸੁਖਮਨੀ ਸਾਹਿਬ)*

ਅਸਲ ਵਿੱਚ ਮਾਨਚੈਸਟਰ ਵਿੱਚ ਇਕੱਠੇ ਹੋਏ ਵਿਗਿਆਨੀਆਂ ਨੇ ਗੁਰਬਾਣੀ ਦੇ ਅੱਖਰ ਅੱਖਰ ਨੂੰ ਸਹੀ ਸਾਬਤ ਕਰ ਵਿਖਾਇਆ ਹੈ ਅਤੇ ਪੁਰਾਤਨ ਧਰਮਾਂ ਦੇ ਸਾਰੇ ਦਾਅਵਿਆਂ ਨੂੰ ਮੁਕੰਮਲ ਤੌਰ ਤੇ ਰੱਦ ਕਰ ਦਿੱਤਾ ਹੈ। ਇਹਨਾਂ ਵਿਗਿਆਨੀਆਂ ਵਿੱਚ ਭਾਵੇਂ ਕੋਈ ਵੀ ਗੁਰੂ ਨਾਨਕ ਨਾਮ ਲੇਵਾ ਨਹੀਂ ਸੀ ਪਰ ਲੱਗਦਾ ਹੈ ਕਿ ਸਾਰੇ ਵਿਗਿਆਨੀ ਗੁਰੂ ਨਾਨਕ ਦਾ ਪਾਣੀ ਭਰਨ ਵਾਲੇ ਹੀ ਸਨ ਅਤੇ ਜਿੰਨ੍ਹਾਂ ਦਾ ਜੀਵਨ ਨਿਸ਼ਾਨਾ ਗੁਰੂ ਨਾਨਕ ਦੇਵ ਜੀ ਦੇ ਕਥਨਾਂ ਨੂੰ ਆਪਣੀ ਖੋਜ ਦੁਆਰਾ ਸਹੀ ਸਾਬਤ ਕਰਨਾ ਹੀ ਹੋਵੇ। ਸਾਇੰਸਦਾਨਾਂ ਦਾ ਇਹ ਕਥਨ ਵੀ ਬਹੁਤ ਮਹਾਨਤਾ ਰੱਖਦਾ ਹੈ ਕਿ ਸਾਡੀ ਧਰਤੀ ਇਸ ਸਮੁੱਚੇ ਬ੍ਰਹਿਮੰਡ ਵਿੱਚ ਇੱਕ ਰੇਤ ਦੇ ਕਿਣਕੇ ਦੀ ਨਿਆਈ ਹੈ। ਜੇ ਪ੍ਰਮਾਤਮਾ ਦੀ ਕਾਇਨਤ ਵਿੱਚ ਧਰਤੀ ਰੇਤ ਦੇ ਕਿਣਕੇ ਦੀ ਨਿਆਈ ਹੈ ਤਾਂ ਉਸ ਦੀ ਕਾਇਨਾਤ ਵਿੱਚ ਮਨੁੱਖ ਦੀ ਕੀ ਪਾਇਆ ਹੈ? ਕੀ ਮਨੁੱਖ ਸੱਚ ਮੁੱਚ ਹੀ ਪ੍ਰਮਾਤਮਾ ਦੀ ਹਸਤੀ ਅੱਗੇ ਏਨਾ ਛੋਟਾ ਜੀਵ ਹੈ ਜਿਵੇਂ ਸਮੁੰਦਰ ਦੇ ਸਾਹਮਣੇ ਪਾਣੀ ਦੀ ਬੂੰਦ। ਹੈਰਾਨੀ ਹੁੰਦੀ ਹੈ ਕਿ 84 ਲੱਖ ਜੂਨਾਂ ਦਾ ਸਰਦਾਰ ਕਹਾਉਣ ਵਾਲਾ ਮਨੁੱਖ ਜੇ ਪ੍ਰਮਾਤਮਾ ਦੀ ਸਾਜੀ ਸ੍ਰਿਸ਼ਟੀ ਵਿੱਚ ਏਨਾ ਨਿਗੂਣਾ ਹੈ ਤਾਂ ਫਿਰ ਕਿਸ ਗੱਲ ਦਾ ਮਨੁੱਖ ਹੰਕਾਰ ਕਰਦਾ ਹੈ? ਪਰ ਇਹ ਵੀ ਸਚਾਈ ਹੈ ਕਿ ਜੇ ਮਨੁੱਖ ਆਪਣਾ ਆਪ ਮਿਟਾ ਕੇ ਪ੍ਰਭੂ ਦੇ ਹੁਕਮ ਵਿੱਚ ਚੱਲ ਪਵੇ ਤਾਂ ਉਸ ਵਿੱਚ ਤੇ ਪ੍ਰਮਾਤਮਾ ਵਿੱਚ ਭੇਦ ਖਤਮ ਹੋ ਜਾਵੇਗਾ।

**ਆਪੁ ਗਵਾਈਐ ਤ ਸਹੁ ਪਾਈਐ॥ ਅਉਰੁ ਕੈਸੀ ਚਤੁਰਾਈ॥** *(ਅੰਗ 722)*

ਜੇ ਮਨੁੱਖ ਨੂੰ ਦੂਰ ਦ੍ਰਿਸ਼ਟੀ ਵਾਲੇ ਮਹਾਨ ਪੈਗੰਬਰ ਗੁਰੂ ਨਾਨਕ ਦੇਵ ਜੀ ਦੀ ਗੱਲ ਦੀ ਸਮਝ ਨਹੀਂ ਆਈ ਤਾਂ ਉਹ ਜੇਕਰ ਸਾਇੰਸਦਾਨਾਂ ਦੀ ਗੱਲ ਹੀ ਸਮਝ ਲਵੇ ਕਿ ਉਸ ਦੀ ਹਸਤੀ ਰੇਤ ਦੇ ਕਿਣਕੇ ਤੋਂ ਵੱਧ ਕੁੱਝ ਵੀ ਨਹੀਂ ਤਾਂ ਫਿਰ ਉਹ ਆਪਣੀ ਹਉਮੈ ਤੇ ਹੰਕਾਰ ਤਿਆਗ ਕੇ ਆਪਣੇ ਜੀਵਨ ਨੂੰ ਸਫਲ ਕਰਕੇ ਹੋਰਨਾਂ ਦਾ ਜੀਵਨ ਸਫਲ ਕਰਨ ਦੇ ਯੋਗ ਬਣ ਸਕਦਾ ਹੈ। ਪ੍ਰਮਾਤਮਾ ਦੇ ਹੁਕਮ ਵਿੱਚ ਰਹਿਣ ਵਾਲਾ ਹ ੀ ਰੇਤ ਦਾ ਕਿਣਕਾ ਐਟਮ (ਪ੍ਰਮਾਣੂ) ਦਾ ਰੂਪ ਧਾਰਨ ਕਰਕੇ ਅਥਾਹ ਸ਼ਕਤੀ ਦਾ ਮਾਲਕ ਬਣ ਸਕਦਾ ਹੈ ਵਰਨਾ ਹੁਕਮ ਨਾ ਮੰਨਣ ਵਾਲਾ ਰੇਤ ਦੇ ਕਿਣਕਿਆਂ ਦਾ ਢੇਰ ਬਣ ਕੇ ਵੀ ਕਿਸੇ ਕੰਮ ਦਾ ਨਹੀਂ ਰਹਿੰਦਾ।

—0—

# ਘੜੀਐ ਸਬਦੁ ਸਚੀ ਟਕਸਾਲ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਸਾਰੇ ਜੀਵ ਅਵਾਜ਼ਾਂ ਕੱਢਦੇ ਹਨ। ਸਦੀਆਂ ਤੋਂ ਕਾਂ ਦੀ ਅਵਾਜ ਵਿੱਚ ਕੋਈ ਫਰਕ ਨਹੀਂ ਪਿਆ। ਗਾਂ ਦੀ ਅਵਾਜ ਵਿੱਚ ਕੋਈ ਫਰਕ ਨਹੀਂ ਪਿਆ। ਧਰਤੀ ਦੇ ਬੇਅੰਤ ਜੀਵਾਂ ਦੀ ਅਵਾਜ ਇੱਕ ਭਰਾਂ ਦੀ ਹੀ ਰਹੀ ਹੈ। ਮਨੁੱਖ ਹੀ ਇੱਕ ਐਸਾ ਜੀਵ ਹੈ ਜਿਸਨੇ ਅਵਾਜ ਤੋਂ ਸ਼ਬਦ ਬਣਾਏ। ਸ਼ਬਦਾਂ ਕਾਰਨ ਹੀ ਮਨੁੱਖ ਬਾਕੀ ਜੀਵਾਂ ਤੋਂ ਨਿਆਰਾ ਹੋਕੇ ਇਸ ਧਰਤੀ ਦਾ ਸਿਰਦਾਰ ਬਣ ਗਿਆ ਹੈ। ਗੁਰੂ ਜੀ ਨੇਂ ਫੁਰਮਾਇਆ ਹੈ :-

ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥374

ਮਨੁੱਖ ਸ਼ਬਦਾਂ ਨੂੰ ਸੰਭਾਲਣ ਲੱਗਿਆ। ਮਨੁੱਖ ਤਰੱਕੀ ਕਰਦਾ ਕਰਦਾ ਅੱਜ ਡਿਜੀਟਲ ਯੁੱਗ ਵਿੱਚ ਪਹੁੰਚ ਗਿਆ ਹੈ। ਵਾਹਿਗੁਰ ਜੀ ਨੇ, ਅੱਲ੍ਹਾ ਨੇ, ਰੱਬ ਨੇ, ਜਾਂ ਗਾਡ ਆਦਿ ਨੇ ਮਨੁੱਖ ਨੂੰ ਧਰਮ ਕਮਾਉਣ ਲਈ ਧਰਤੀ ਦਿੱਤੀ ਅਤੇ ਮੁੱਢਲੀਆਂ ਲੋੜੀਂਦੀਆਂ ਵਸਤੂਆਂ, ਹਵਾ, ਪਾਣੀ, ਅੱਗ ਆਦਿ ਇਕੋ ਵੇਰ ਦੇ ਦਿੱਤੀਆਂ। ਧਰਮ ਕਮਾਉਣ ਦਾ ਮਤਲਬ ਹੈ ਕਿ ਮਨੁੱਖ ਨੇ ਇਸ ਧਰਤੀ ਤੇ ਸੋਹਣੇ ਤਰੀਕੇ ਨਾਲ ਜਿਉਣਾ ਹੈ। ਜਿਸ ਤਰੀਕੇ ਨਾਲ ਇਸ ਨੂੰ ਆਪ ਨੂੰ ਵੀ ਅਨੰਦ ਆਵੇ ਅਤੇ ਬਾਕੀ ਜੀਵਾਂ ਨੂੰ ਵੀ ਅਨੰਦ ਆਵੇ। ਜੀਉ ਤੇ ਜਿਉਣ ਦਿਉ। ਸੋਹਣੇ ਕੰਮ ਕਰਨੇ ਅਤੇ ਰੱਬ ਦੀ ਬਖ਼ਸ਼ਿਸ਼ ਦਾ ਪਾਤਰ ਬਣਨਾ।

ਬਦਕਿਸਮਤੀ ਨਾਲ ਮਨੁੱਖ ਨੇਂ ਤਾਂ ਮੁੱਢਲੀਆਂ ਵਸਤਾਂ ਹਵਾ, ਪਾਣੀ, ਧਰਤੀ ਨੂੰ ਹੀ ਖ਼ਰਾਬ ਕਰ ਦਿੱਤਾ। ਅੱਜ ਦਾ ਮਨੁੱਖ ਇਸ ਧਰਤੀ ਤੇ ਇਉਂ ਵਿਚਰਨ ਲਈ ਮਜਬੂਰ ਹੋ ਗਿਆ। ਇਹਦੀ ਪਿੱਠ ਤੇ ਆਕਸੀਜਨ ਦਾ ਸਲੰਡਰ ਅਤੇ ਪੀਣ ਵਾਲੇ ਪਾਣੀ ਦੀਆਂ ਬੋਤਲਾਂ ਦਾ ਪਿੱਠੂ ਲਗਾਕੇ ਘੁੰਮੇਗਾ। ਮੂੰਹ ਤੇ ਮਾਸਕ ਅੱਖਾਂ ਤੇ ਖੋਪਿਆਂ ਵਰਗੀਆਂ ਐਨਕਾਂ। ਇਸ ਤਰਾਂ ਲਗੇਗਾ ਜਿਵੇਂ ਚਲਦੇ ਫਿਰਦੇ ਅਪਰੇਸ਼ਨ ਹਾਲ ਵਿੱਚ ਘੁੰਮਦਾ ਹੋਵੇ। ਹਵਾ, ਪਾਣੀ, ਗੰਦੇ ਕਰ ਦਿੱਤੇ। ਧਰਤੀ ਮਾਂ ਤੇ ਜ਼ਹਿਰਾਂ ਛਿੜਕ ਕੇ ਬਾਂਝ ਕਰ ਦਿੱਤਾ ਹੈ। ਇਹ ਸਭ ਕੁਝ ਪਰਚੰਡ ਗਿਆਨ ਦੀ ਗਲਤ ਵਰਤੋਂ ਕਰਕੇ ਹੋਇਆ ਹੈ। ਆਪਣੀਆਂ ਇੰਦਰੀਆਂ ਨੂੰ ਹੀ ਹਰ ਪਖੋਂ ਸੁੱਖ ਸਹੂਲਤਾਂ ਪਹੁੰਚਾਉਣ ਲਈ ਹਰ ਨਾਜਾਇਜ ਤਰੀਕੇ ਵਰਤ ਰਿਹਾ ਹੈ। ਮਨੁੱਖ ਗੁਫਾਵਾਂ ਵਿੱਚੋਂ ਨਿਕਲ ਕੇ ਮਹਿਲ ਮਾੜੀਆਂ ਵਿੱਚ ਆ ਗਿਆ ਹੈ। ਬੇਅੰਤ ਮਨੁੱਖ ਮਹਿਲ ਮਾੜੀਆਂ ਦੇ ਹੀ ਹੋ ਕੇ ਰਹਿ ਗਏ। ਕੋਠੀਆਂ ਵਿੱਚ ਹੀਰੇ ਮੋਤੀ ਲਾਲ ਜੜ੍ਹੇ ਪਲੰਘ ਆਦਿ ਰਖਣ ਪਿੱਛੇ ਪੈ ਗਿਆ। ਆਯਾਸ਼ੀਆ ਲਈ ਸੁੰਦਰ ਤੋਂ ਸੁੰਦਰ ਇਸਤਰੀ ਪੁਰਸ਼ਾਂ ਨਾਲ ਰੰਗ ਰਲੀਆਂ ਵਿੱਚ ਰੁੱਝ ਗਿਆ। ਅਣਹੋਣੀਆਂ ਕਰਾਮਾਤਾਂ ਨਾਲ ਲੋਕਾਂ ਨੂੰ ਡਰਾ ਕੇ ਆਪਣਾ ਦਬਦਬਾ ਰੱਖਣ ਵਲ ਨੂੰ ਹੋ ਗਿਆ। ਅਖੀਰ ਇਸ ਧਰਤੀ ਨੂੰ ਹੀ ਆਪਣੇ ਵਸ ਵਿੱਚ ਕਰਨ ਲਈ ਭਾਰੀ ਫੌਜਾਂ ਨਾਲ ਰਾਜ ਕਰਦਾ ਕਰਦਾ ਅੱਜ ਇਸ ਧਰਤੀ ਨੂੰ ਹੀ ਨੇਸ਼ਟ ਕਰਨ ਦੀਆਂ ਧਮਕੀਆਂ ਦੇਣ ਲੱਗ ਪਿਆ ਹੈ। ਇਹ ਸਾਰਾ ਵੇਰਵਾ ਗੁਰੂ ਨਾਨਕ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਹੀ ਸ਼ਬਦ ਵਿੱਚ ਇਉਂ ਦਿੱਤਾ ਹੈ :-

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥14॥

ਹੁਣ ਮਨੁੱਖ ਧਰਤੀ ਦਾ ਰਾਜਾ ਬਣ ਗਿਆ। ਵੱਡੇ ਵੱਡੇ ਬੰਬ ਬਣਾ ਕੇ ਧਰਤੀ ਦੇ ਜੀਵਨ ਨੂੰ ਹੀ ਨਸ਼ਟ ਕਰਨ ਦੀਆਂ ਧਮਕੀਆਂ ਦੇਣ ਲੱਗ ਪਿਆ। ਹੁਣੇ ਹੁਣੇ ਇਸ ਧਰਤੀ ਦੇ ਪਾਟੇ ਖਾਂ ਅਫਗਾਨਿਸਤਾਨ ਉਪਰ 18 ਟਨਾਂ ਦੀ ਬੰਬਾਂ ਦੀ ਮਾਂ ਸੁਟਕੇ ਆਪਣੀ ਪਿੱਠ ਆਪ ਹੀ ਥਪਥਪਾ ਰਿਹਾ ਹੈ। ਦੂਜੇ ਪਾਸੇ ਇੱਕ ਨਾਥੂ ਖਾਂ ਥਾਪੀਆਂ ਮਾਰ ਮਾਰ ਕਹਿ ਰਿਹਾ ਹੈ ਕਿ ਉਹਦੇ ਕੋਲ ਬੰਬਾਂ ਦਾ ਬਾਪ ਹੈ।

ਸੀਆ ਸੁੰਨੀ ਅੱਲ੍ਹਾ ਦੇ ਨਾਮ ਤੇ ਇੱਕ ਦੂਜੇ ਨੂੰ ਮਰਨ ਮਾਰਨ ਤੇ ਉਤਾਰੂ ਹੋਏ ਪਏ ਹਨ। ਰਸਾਇਣਕ ਬੰਬਾਂ ਦੇ

ਹਮਲਿਆਂ ਨਾਲ ਮਨੁੱਖਤਾ ਦਾ ਘਾਣ ਕੀਤਾ ਜਾ ਰਿਹਾ ਹੈ। ਮਨੁੱਖਾਂ ਨੂੰ ਹਲਾਲ ਕਰਕੇ ਬੱਕਰਿਆਂ ਦੀ ਤਰਾਂ ਲਟਕਾ ਕੇ ਸੋਸ਼ਲ ਮੀਡੀਆ ਰਾਹੀਂ ਦੁਨੀਆਂ ਨੂੰ ਦਿਖਾ ਕੇ ਡਰਾਇਆ ਜਾ ਰਿਹਾ ਹੈ। ਬਰਮਾ ਮਿਆਂਮਾਰ ਵਿਚ ਅਹਿੰਸਾ ਦੇ ਪੁਜਾਰੀ ਬੋਧੀ ਰਹੁੰਗੇ ਮੁਸਲਮਾਨਾ ਦਾ ਕਤਲੇਆਮ ਕਰ ਰਹੇ ਹਨ। ਇਰਾਕ ਸੀਰੀਆ ਵਿੱਚ ਕਈ ਸਾਲਾਂ ਤੋਂ ਮਨੁੱਖੀ ਬੰਬਾਂ ਨਾਲ ਮਨੁੱਖਤਾ ਦਾ ਘਾਣ ਕੀਤਾ ਜਾ ਰਿਹਾ ਹੈ। ਹੁਣੇ ਹੁਣੇ ਇੰਗਲੈਂਡ ਦੇ ਮਾਨਚੈਸਟਰ ਵਿੱਚ ਇੱਕ ਡਾਂਸ ਸ਼ੋਅ ਦੌਰਾਨ ਮਨੁੱਖੀ ਬੰਬ ਨਾਲ ਹਮਲਾ ਹੋਇਆ 25 ਮਨੁੱਖੀ ਜਾਨਾ ਗਈਆਂ।

ਭਾਰਤ ਤੇ ਰਾਜ ਕਰਨ ਵਾਲਿਆਂ ਨੂੰ ਭੀ ਭਾਰਤ ਦਾ ਹਿੰਦੂਕਰਨ ਕਰਨ ਦਾ ਚਾਅ ਚੜਿਆ ਹੈ। ਇਹਨਾਂ ਦੇ ਰਸਤੇ ਦੇ ਰੋੜੇ ਘੱਟ ਗਿਣਤੀਆਂ ਅਤੇ ਦਲਿਤ ਹਨ। ਇਹ ਭੀ ਕਹਿ ਰਹੇ ਹਨ ਕਿ ਇਹ ਭਾਰਤ ਦਾ ਹਿੰਦੂਕਰਨ ਕਰਕੇ ਧਰਤੀ ਦੇ ਇਸ ਖਿੱਤੇ ਨੂੰ ਧਰਮਸ਼ਾਲ ਬਣਾਉਣਗੇ। ਸਿੱਖਾਂ ਨੂੰ ਹਿੰਦੂ ਬਣਾਉਣ ਲਈ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਫੌਜਾਂ ਨਾਲ ਹਮਲਾ ਕਰਕੇ ਮਨੁੱਖਤਾ ਦਾ ਘਾਣ ਕੀਤਾ। ਰਾਜਧਾਨੀ ਦਿੱਲੀ ਤੋਂ ਸਿੱਖਾਂ ਦਾ ਸਿੱਧਾ ਕਤਲੇਆਮ ਸਾਰੀ ਦੁਨੀਆਂ ਦੇ ਸਾਹਮਣੇ ਕੀਤਾ ਸੀ। ਕਤਲੇਆਮ ਕਰਾਉਣ ਵਾਲਿਆਂ ਨੂੰ ਭਾਰੀ ਬਹੁਮਤ (401 ਸਾਂਸਦ) ਨਾਲ ਜਿਤਾ ਕੇ ਰਾਜ ਗੱਦੀ ਤੇ ਬਿਠਾ ਕੇ ਇਨਾਮ ਦਿੱਤਾ ਗਿਆ। ਮੁਸਲਮਾਨਾਂ ਦੇ ਕਤਲੇ ਆਮ ਵਜੋਂ ਭਾਰੀ ਬਹੁਮੱਤ ਨਾਲ ਭਾਰਤ ਦਾ ਰਾਜ ਸੰਭਾਲਿਆ। ਹੁਣ ਫੇਰ ਕਸ਼ਮੀਰ ਅਤੇ ਉੱਤਰਪ੍ਰਦੇਸ਼ ਵਿੱਚ ਮੁਸਲਮਾਨਾ ਅਤੇ ਦਲਿਤਾਂ ਤੇ ਜ਼ੁਲਮ ਹੋ ਰਿਹਾ ਹੈ। ਦਲਿਤਾਂ ਤੇ ਤਾਂ ਚਾਰ ਹਜਾਰ ਸਾਲਾਂ ਤੋਂ ਲਗਾਤਾਰ ਅਤਿਆਚਾਰ ਹੋ ਰਿਹਾ ਹੈ।

ਇਹ ਭਰਿਸ਼ਟਾਚਾਰ ਮੁਕਤ ਦੇਸ਼ ਬਣਾਉਣ ਦਾ ਰੌਲ਼ਾ ਤਾਂ ਪਾ ਰਹੇ ਹਨ। ਜਦੋਂ ਪਿਛੇ ਬੀ ਜੇ ਪੀ ਦਾ ਰਾਜ ਸੀ ਤਾਂ ਸਾਂਸਦਾਂ ਨੂੰ ਖ੍ਰੀਦਣ ਲਈ ਸੰਸਦ ਹਾਲ ਵਿੱਚ ਨੋਟਾਂ ਦੇ ਢੇਰ ਲਗੇ ਸਾਰੀ ਦੁਨੀਆ ਨੇ ਦੇਖੇ ਸਨ। ਅੱਜ ਕੱਲ ਭੀ ਦਿੱਲੀ ਦੇ ਮੁੱਖ ਮੰਤਰੀ ਨੇ ਭਾਰਤ ਦੇ ਰੱਖਿਆ ਅਤੇ ਵਿੱਤ ਮੰਤਰੀ ਨੂੰ ਭ੍ਰਿਸ਼ਟਚਾਰੀ ਕਿਹਾ ਹੈ। ਇਹ ਰੌਲਾ ਕੁਝ ਹੋਰ ਪਾ ਰਹੇ ਹਨ ਕਰਦੇ ਕੁਝ ਹੋਰ ਹਨ।

ਭਾਰਤ ਵਿੱਚ ਸਾਰਿਆਂ ਨੂੰ ਬਰਾਬਰ ਨਿਆਂ ਦੇਣ ਲਈ ਅਦਾਲਤਾਂ ਵਿੱਚ ਇੱਕ ਮਨੁੱਖ ਦੀ ਤਸਵੀਰ ਦਿਖਾਈ ਦੇਂਦੀ ਹੈ ਜਿਸਦੀਆਂ ਅੱਖਾਂ ਤੇ ਪੱਟੀ ਬੰਨੀ ਹੋਈ ਹੈ ਤੇ ਤੱਕੜੀ ਦੀ ਬੋਦੀ ਫੜੀ ਖੜਾ ਹੈ। ਭਾਰਤ ਦੀ ਸੁਪਰੀਮ ਕੋਰਟ ਅਤੇ ਹਾਈ ਕੋਰਟ ਦੇ ਜੱਜਾਂ ਦੀ ਇੱਕ ਉਦਾਹਰਨ ਪੇਸ਼ ਹੈ। ਸੁਪਰੀਮ ਕੋਰਟ ਦੇ ਤਿੰਨ ਵਧੀਆ ਜੱਜਾਂ ਅਤੇ ਤਿੰਨ ਹਾਈਕੋਰਟ ਦੇ ਜੱਜਾਂ ਨੇ ਰਲ਼ ਕੇ ਇੱਕ ਵਧੀਆ ਜੱਜ ਦੀ ਚੋਣ ਕੀਤੀ ਸੀ। ਉਸ ਜੱਜ ਦਾ ਨਾਮ ਹੈ ਜਸਟਿਸ ਸੀ ਐੱਸ ਕਰਣਨ। ਇਹ ਇੱਕ ਦਲਿਤ ਜੱਜ ਹੈ। ਇਹਨਾਂ ਨੂੰ 1990 ਵਿੱਚ ਮਦਰਾਸ ਹਾਈਕੋਰਟ ਦਾ ਜੱਜ ਲਗਾ ਦਿੱਤਾ ਸੀ। ਸਮਾ ਪਾਕੇ ਜੱਜ ਕਰਨਣ ਸਾਹਿਬ ਨੇ ਆਪਣੇ ਸੀਨੀਅਰ ਜੱਜ ਤੇ ਭਰਿਸ਼ਟਾਚਾਰ ਹੋਣ ਦੀ ਉਂਗਲ਼ ਕਰ ਦਿੱਤੀ। ਬਸ! ਘੋਰ ਅਨਰਥ ਹੋ ਗਿਆ। ਕੋਈ ਦਲਿਤ ਜੱਜ ਆਪਣੇ ਸੀਨੀਅਰ ਸਵਰਨ ਜੱਜ ਤੇ ਉਂਗਲ਼ ਕਿਵੇਂ ਚੁੱਕ ਸਕਦਾ ਹੈ। ਸੀਨੀਅਰ ਸਵਰਨ ਜੱਜ ਨੇ ਅੰਦਰੋਂ ਅੰਦਰੀ ਜੱਜ ਕਰਨਣ ਦਾ ਬਾਈਕਾਟ ਕਰਵਾ ਦਿੱਤਾ। ਹੁਣ ਅੰਦਰੋਂ ਅੰਦਰ ਅੱਗ ਸੁਲਗਣ ਲੱਗੀ। ਜੱਜ ਕਰਨਣ ਨੇ 20 ਭ੍ਰਿਸ਼ਟ ਜੱਜਾਂ ਦੀ ਸੂਚੀ ਕੇਂਦਰੀ ਜਾਂਚ ਏਜੰਸੀ ਦੇ ਡਾਇਰੈਕਟਰ ਨੂੰ ਜਾਂਚ ਲਈ ਭੇਜੀ। ਉਹ ਸੂਚੀ ਉਹਨਾਂ ਜੱਜਾਂ ਕੋਲ ਹੀ ਆ ਗਈ ਜਿਹਨਾਂ ਦੇ ਨਾਮ ਉਸ ਸੂਚੀ ਵਿੱਚ ਦਰਜ ਸਨ। ਅੱਗ ਨੇ ਭੰਬੂਕਾ ਮਾਰਿਆ। ਜੱਜ ਕਰਨਣ ਦੀ ਤੁਰੰਤ ਫੁਰਤ ਮਦਰਾਸ ਤੋਂ ਕੋਲਕਾਤਾ ਹਾਈ ਕੋਰਟ ਦੀ ਬਦਲੀ ਕਰ ਦਿੱਤੀ। ਅਰਜੀ ਦੇ ਸ਼ਪਸਟੀਕਰਨ ਕਰਨ ਲਈ ਸੁਪਰੀਮ ਕੋਰਟ ਬੁਲਾ ਲਿਆ। ਜੱਜ ਕਰਨਣ ਨੇ ਉਹਨਾਂ ਅੱਗੇ ਪੇਸ਼ ਹੋਣ ਤੋਂ ਮਨ੍ਹਾ ਕਰ ਦਿੱਤਾ। ਬਸ। ਬਣ ਗਿਆ ਕੇਸ ਅਦਾਲਤ ਦੀ ਮਾਨਹਾਨੀ ਦਾ। ਸੁਪਰੀਮ ਕੋਰਟ ਦੇ ਜੱਜਾਂ ਦੇ ਬੈਂਚ ਨੇ ਜੱਜ ਕਰਨਣ ਦੀ ਡਾਕਟਰੀ ਕਰਾਉਣ ਦਾ ਹੁਕਮ ਦੇ ਦਿੱਤਾ ਅਤੇ ਉਸਦੀਆਂ ਨਿਆਇਕ ਸ਼ਕਤੀਆਂ ਰੱਦ ਕਰ ਦਿੱਤੀਆਂ। ਜੱਜ ਕਰਨਣ ਨੇ ਆਪਣੇ ਘਰ ਅਦਾਲਤ ਲਗਾ ਲਈ। ਪੁਲਸ ਨਾਲ ਡਾਕਟਰਾਂ ਦੀ ਟੀਮ ਜੱਜ ਕਰਨਣ ਦੇ ਘਰ ਪਹੁੰਚੀ। ਜੱਜ ਕਰਨਣ ਨੇ ਇਹ ਕਹਿ ਕੇ ਡਾਕਟਰੀ ਕਰਾਉਣ ਤੋਂ ਨਾਂਹ ਕਰ ਦਿੱਤੀ ਕਿ ਉਹ ਠੀਕ ਹੈ। ਮੇਰੀ ਡਾਕਟਰੀ ਮੇਰੇ ਘਰਦਿਆਂ ਦੀ ਬੇਨਤੀ ਤੇ ਹੀ ਹੋ ਸਕਦੀ ਹੈ। ਤੁਸੀਂ ਜਾਉ ਪਹਿਲਾਂ ਮੇਰੀ ਡਾਕਟਰੀ ਦਾ ਹੁਕਮ ਦੇਣ ਵਾਲਿਆਂ ਦੇ ਘਰ ਦਿਆਂ ਦੀ ਮਨਜ਼ੂਰੀ ਲੈਕੇ ਉਹਨਾਂ ਸਾਰਿਆਂ ਦੀ ਡਾਕਟਰੀ ਕਰਵਾਉ। ਟੀਮ ਵਾਪਿਸ ਚਲੇ ਗਈ।

ਜੱਜ ਕਰਨਣ ਨੇ sc/st prev act ਅਧੀਨ ਸੁਪਰੀਮ ਕੋਰਟ ਦੇ ਜੱਜਾਂ ਦੇ ਬੈਂਚ ਨੂੰ ਪੰਜ ਪੰਜ ਸਾਲ ਦੀ ਸਜਾ ਦਾ ਹੁਕਮ ਦੇਕੇ ਕਲਕੱਤਾ ਛੱਡ ਦਿੱਤਾ ਅਤੇ ਰੂਪੋਸ਼ ਹੋ ਗਿਆ। ਉਧਰ ਜੱਜਾਂ ਦੇ ਬੈਂਚ ਨੇ ਜੱਜ ਕਰਨਣ ਨੂੰ ਛੇ ਮਹੀਨੇ ਦੀ ਸਜਾ ਸੁਣ ਦਿੱਤੀ। ਹੁਕਮ ਕੀਤਾ ਕਿ ਜੱਜ ਕਰਨਣ ਨੂੰ ਫੌਰਨ ਗਰਿਫਤਾਰ ਕਰਕੇ ਜੇਲ ਬੰਦ ਕਰੋ। ਉਹਦੀ ਕੋਈ ਗੱਲ ਨਾ ਸੁਣੀ ਜਾਵੇ। ਹੁਣ ਜੱਜ ਕਰਨਣ ਜੋ ਕਿ ਵਧੀਆ ਜੱਜ ਸੀ ਲੁਕਿਆ ਫਿਰਦਾ ਹੈ। ਉਸਨੇ ਆਪਣਾ ਵਕੀਲ ਕੀਤਾ ਹੋਇਆ ਹੈ। ਉਹ ਵੀ ਝਾੜਾਂ ਖਾਂਦਾ ਹੈ।

ਇਸ ਤਰ੍ਹਾਂ ਦੀ ਘਟਨਾ ਗੁਰੂ ਨਾਨਕ ਸਾਹਿਬ ਜੀ ਨਾਲ ਵੀ ਉਦੋਂ ਘਟੀ ਸੀ ਜਦੋਂ ਉਹਨਾਂ ਰਾਜਿਆਂ ਨੂੰ ਸੀਂਹ ਅਤੇ ਮੁਕੱਦਮਾਂ ਨੂੰ ਕੁੱਤੇ ਕਿਹਾ। ਕਾਜੀ ਨੂੰ ਕੂੜ ਬੋਲ ਮਲ ਖਾਏ ਵੱਢੀ ਲੈਕੇ ਹੱਕ ਗਵਾਏ ਆਦਿ ਕਿਹਾ ਸੀ। ਕਾਜੀਆਂ ਬਾਬੇ ਨੂੰ ਭੂਤਨਾ ਬੇਤਾਲਾ ਅਤੇ ਬਾਬਰਾ ਕਿਹਾ ਸੀ। ਬਾਬਰ ਕੋਲ਼ ਸਿਕਾਇਤ ਲਗਾਈ ਸੀ। ਬਾਬੇ ਨੂੰ ਫੜਕੇ ਜੇਲ਼ ਕਰ ਦਿੱਤਾ ਸੀ

ਅੰਧੀ ਰਈਅਤ ਗਿਆਨ ਵਿਹੂਣੇ ਲੋਕਾਈ ਦੀ ਹਾਲਤ ਦਾ ਜ਼ਿਕਰ ਗੁਰੂ ਨਾਨਕ ਸਾਹਿਬ ਜੀ ਨੇ ਇੱਕ ਸ਼ਬਦ ਵਿੱਚ ਇਸ ਤਰਾਂ ਕੀਤਾ ਹੈ :-

**ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥**
**ਬਿਨ ਗੁਰ ਪੰਥ ਨ ਸੂਝਈ ਕਿਤੁ ਬਿਧਿ ਨਿਰਬਹੀਐ ॥**
**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥ 229 ॥**

ਸੰਸਾਰ ਦੀ ਅਜੋਕੀ ਹਾਲਤ ਦਾ ਕਾਰਣ ਸ਼ਬਦਾਂ ਦੀ ਗਲਤ ਵਰਤੋਂ ਕਰਨ ਨਾਲ ਹੀ ਹੋਈ ਹੈ। ਬੇਸ਼ਕ ਮਨੁੱਖ ਡਿਜੀਟਲ ਯੁੱਗ ਵਿੱਚ ਪਹੁੰਚ ਗਿਆ ਪਰ ਦੁਖੀ ਵੀ ਬਹੁਤ ਹੈ। ਗੁਰੂ ਜੀ ਨੇ ਫੁਰਮਾਇਆ :-

**ਨਾਨਕ ਦੁਖੀਆ ਸਭ ਸੰਸਾਰ ॥**

ਸੰਸਾਰ ਸੁਖੀ ਹੋ ਸਕਦਾ ਹੈ ਜੇ ਮਨੁੱਖ ਇਹਨਾਂ ਸ਼ਬਦਾਂ ਦੀ ਘਾੜਤ ਘੜ ਕੇ ਇਹਨਾ ਨੂੰ ਗੁਰਸ਼ਬਦ ਬਣਾ ਲਵੇ। ਗਿਆਨ ਅਤੇ ਜਾਣਕਾਰੀ ਨੂੰ ਚੰਗੇ ਪਾਸੇ ਲਾਉਣ ਨਾਲ ਸ਼ਬਦਾਂ ਨੂੰ ਗੁਰਸ਼ਬਦ ਵਿੱਚ ਬਦਲਿਆ ਜਾ ਸਕਦਾ ਹੈ। ਗਿਆਨ ਅਤੇ ਜਾਣਕਾਰੀ ਵਿੱਚ ਫਰਕ ਹੁੰਦਾ ਹੈ। ਗਿਆਨ ਕਿਸੇ ਇੱਕ ਮਨੁੱਖ ਨੂੰ ਹੁੰਦਾ ਹੈ। ਜਾਣਕਾਰੀ ਅਨੇਕਾਂ ਨੂੰ ਹੁੰਦੀ ਹੈ। ਜਿਵੇਂ ਧਰਤੀ ਦੀ ਖਿੱਚ ਦੇ ਗਿਆਨ ਦੀ ਇੱਕ ਕਥਾ ਹੈ।

ਕਹਿੰਦੇ ਨਿਊਟਨ ਅੰਬ ਦੇ ਪੇੜ ਹੇਠ ਪਿਆ ਸੀ। ਇੱਕ ਅੰਬ ਟੁੱਟ ਕੇ ਉਸਦੇ ਸਿਰ ਵਿੱਚ ਲੱਗਿਆ। ਨਿਊਟਨ ਉੱਠ ਕੇ ਬੈਠ ਗਿਆ। ਸੋਚਣ ਲੱਗਿਆ। ਅੰਬ ਦੇ ਉਪਰ ਵੀ ਜਗਹ ਵੇਹਲੀ ਹੀ ਪਈ ਹੈ। ਫਿਰ ਇਹ ਅੰਬ ਉਪਰ ਨੂੰ ਕਿਉਂ ਨਹੀਂ ਗਿਆ। ਇਹ ਹੇਠਾਂ ਧਰਤੀ ਵਲ ਨੂੰ ਕਿਉਂ ਆਇਆ ? ਨਿਊਟਨ ਤੋਂ ਪਹਿਲਾਂ ਬੇਅੰਤ ਸਮੇ ਤੋਂ ਬੇਅੰਤ ਲੋਕਾਂ ਨੇ ਉਪਰੋਂ ਹੇਠਾਂ ਧਰਤੀ ਵਲ ਨੂੰ ਚੀਜਾਂ ਡਿਗਦੀਆਂ ਦੇਖਦੇ ਆਏ ਹਨ। ਕਿਸੇ ਨੇ ਇਹ ਸੋਚਣ ਦੀ ਕੋਸ਼ਿਸ਼ ਨਾ ਕੀਤੀ ਕਿ ਚੀਜਾਂ ਉਪਰੋਂ ਹੇਠਾਂ ਧਰਤੀ ਵਲ ਨੂੰ ਕਿਉਂ ਆਉਂਦੀਆਂ ਹਨ। ਬਸ ! ਨਿਊਟਨ ਨੂੰ ਗਿਆਨ ਹੋ ਗਿਆ ਕਿ ਧਰਤੀ ਦੀ ਖਿੱਚ ਹੁੰਦੀ ਹੈ। ਖੋਜ ਸ਼ੁਰੂ ਹੋ ਗਈ। ਧਰਤੀ ਦੀ ਖਿੱਚ ਦੀ ਜਾਣਕਾਰੀ ਹੋ ਗਈ। ਸਾਇੰਸ ਬਣ ਗਈ। ਇਵੇਂ ਹੀ ਗੁਰੂ ਨਾਨਕ ਜੀ ਨੇ ਸੋਚਿਆ ਕਿ ਲੋਕ ਰੱਬ ਦੇ ਨਾਮ ਤੇ ਖਹਿ ਖਹਿ ਕੇ ਕਿਉਂ ਮਰਦੇ ਹਨ। ਕੀ ਅਲੱਗ ਅਲੱਗ ਮਨੁਖਾਂ ਦੇ ਅਲੱਗ ਅਲੱਗ ਰੱਬ ਹਨ ? ਇਹੀ ਗੁਰੂ ਨਾਨਕ ਸਾਹਿਬ ਜੀ ਦੀ ਵੇਈਂ ਨਦੀ ਦੀ ਟੁੱਭੀ ਹੈ ਗੁਰੂ ਜੀ ਨੂੰ ਗਿਆਨ ਹੋਇਆ। ਰੱਬ ਇੱਕ ਹੈ। ਸਾਡਾ ਸਾਰਿਆਂ ਦਾ ਪਿਤਾ ਹੈ ਅਤੇ ਅਸੀਂ ਸਾਰੇ ਉਸਦੇ ਬੱਚੇ ਹਾਂ। ਗਿਆਨ ਹੋਇਆ। ਇਕ ਉਅੰਕਾਰ। ਨਿਸ਼ਾਨ ਬਣਾਇਆ। ਗੁਰਮੁਖੀ ਲਿਪੀ ਦਾ ਏਕਾ ਨਾਲ ਊੜਾ ਉਪਰ ਕਾਰ। ਇਸ ਇੱਕ ਉਅੰਕਾਰ ਲੋਕਾਈ ਨੂੰ ਸਮਝਾਉਣ ਲਈ ਗੁਰੂ ਜੀ ਨੇ ਗੁਰਸ਼ਬਦ ਦੀ ਘਾੜਤ ਕੀਤੀ। ਇਹਨਾਂ ਗੁਰਸ਼ਬਦਾਂ ਨੂੰ ਸੋਹਣੀ ਅਵਾਜ਼ ਅਤੇ ਰਾਗਾਂ ਨਾਲ ਸਿੰਗਾਰ ਕੇ ਲੋਕਾ ਅੱਗੇ ਪਰੋਸਿਆ। ਇਸ ਤਰਾਂ ਦੇ ਗੁਰਸ਼ਬਦ ਦੀ ਘਾੜਤ ਦਾ ਤਰੀਕਾ ਵੀ ਗੁਰੂ ਜੀ ਨੇ ਜਪੁਜੀ ਸਾਹਿਬ ਵਿੱਚ ਦਿੱਤਾ ਹੈ। ਮਨੁੱਖ ਦੀ ਆਤਮਕ ਅਵਸਥਾ ਪੰਜ ਕਿਸਮ ਦੀ ਹੁੰਦੀ ਹੈ। ਜਿਵੇਂ ਕਿ ਧਰਮ,ਗਿਆਨ,ਸਰਮਾ,ਕਰਮ ਅਤੇ ਸੱਚਖੰਡ।

ਪਹਿਲਾਂ ਪਹਿਲਾਂ ਮਨੁੱਖ ਨੂੰ ਹਵਾ ਪਾਣੀ ਤੇ ਅੱਗ ਨਾਲ ਵਾਹ ਪਿਆ। ਜਿਉਂ ਜਿਉਂ ਮਨੁੱਖ ਨੇ ਇਹਨਾਂ ਦੇ ਰੂਪ ਦੇਖੇ ਜਿਵੇਂ ਹਵਾ ਜੀਵਨ ਵੀ ਹੈ ਜਦੋਂ ਝੱਖੜ ਆਦਿ ਦਾ ਵਿਰਾਟ ਰੂਪ ਧਾਰਨ ਕਰਦੀ ਹੈ ਤਾਂ ਜੀਵਨ ਲੈ ਵੀ ਲੈਂਦੀ ਹੈ। ਏਵੇਂ ਹੀ ਪਾਣੀ ਅੱਗ ਆਦਿ ਹਨ। ਮਨੁੱਖ ਨੇ ਇਹਨਾਂ ਨੂੰ

ਹੀ ਰੱਬ ਬਣਾ ਕੇ ਪੂਜਣਾ ਸ਼ੁਰੂ ਕਰ ਦਿੱਤਾ। ਇਹਨਾਂ ਨੂੰ ਹੀ ਕਿਸੇ ਨੂੰ ਜੀਵਨ ਦੇਣ ਵਾਲਾ ਕਿਸੇ ਨੂੰ ਪਾਲਣ ਤੇ ਕਿਸੇ ਨੂੰ ਖਤਮ ਕਰਨ ਵਾਲਾ ਚਿਤਵਿਆ ਗਿਆ। ਬ੍ਰਾਹਮਾ ਬਿਸ਼ਨ ਮਹੇਸ਼ ਤੋ ਇਸ ਤਰਾਂ ਬੇਅੰਤ ਦੇਵੀ ਦੇਵਤੇ ਬਣ ਗਏ ਨਾਨਕ ਅੰਤ ਨ ਅੰਤ। ਚੰਦ ਸੂਰਜ ਅਤੇ ਤਾਰਿਆਂ ਆਦਿ ਦੀ ਪੂਜਾ ਸ਼ੁਰੂ ਹੋ ਗਈ। ਇਸ ਹਾਲਤ ਨੂੰ ਧਰਮ ਬਣਾ ਲਿਆ। ਮਨੁੱਖ ਨੇ ਇਹਨਾਂ ਨੂੰ ਜਾਨਣਾ ਸ਼ੁਰੂ ਕੀਤਾ। ਇਹਨਾ ਤੋਂ ਲਾਭ ਪ੍ਰਾਪਤ ਕਰ ਕੇ ਆਪ ਨੂੰ ਹੀ ਸੁੱਖ ਅਰਾਮ ਪਹੁੰਚਾਉਣਾ ਸ਼ੁਰੂ ਕਰਨ ਲਗਿਆ। ਮਨੁੱਖ ਉਦੋ ਹੈਰਾਨ ਹੋਇਆ ਜਦੋਂ ਇਸਨੂੰ ਪਤਾ ਲਗਿਆ ਕਿ ਇੰਦਰੀਆਂ ਦੀ ਤ੍ਰਿਸ਼ਨਾ ਦਾ ਕੋਈ ਅੰਤ ਨਹੀਂ। ਜੀਭ ਅਤੇ ਕਾਮ ਇੰਦਰੀ ਦੇ ਸੁਆਦ ਵਿੱਚ ਇਥੋਂ ਤੱਕ ਗਿਰ ਗਿਆ ਉਸਨੇ ਬੇਸ਼ਰਮ ਹੋਕੇ ਬੱਚੀਆਂ ਨਾਲ਼ ਪਹਿਲਾਂ ਕੁਕਰਮ ਕੀਤੇ ਫਿਰ ਉਹਨਾਂ ਨੂੰ ਮਾਰ ਕੇ ਖਾਣ ਲੱਗਿਆ। ਇਹ ਕਾਂਡ ਦਿੱਲੀ ਨਿਠਾਰੀ ਵਿਖੇ ਹੋਇਆ ਸੀ। ਐਂ ਨਹੀਂ ਕਿ ਮਨੁੱਖ ਅਨਪੜ੍ਹ ਸੀ। ਉਹ ਚੰਗਾ ਪੜਿਆ ਲਿਖਿਆ ਸੀ। ਉਸਨੂੰ ਪਰਚੰਡ ਗਿਆਨ ਸੀ। ਪਰ ਬੇਸ਼ਰਮ ਸੀ। ਜਦੋਂ ਇਸ ਤਰਾਂ ਦੇ ਗਿਆਨਵਾਨ ਮਨੁੱਖਾਂ ਨੂੰ ਸ਼ਰਮ ਆਉਣੀ ਸ਼ੁਰੂ ਹੋ ਗਈ। ਉਹ ਇਹ ਸੋਚਣ ਲਈ ਮਜਬੂਰ ਹੋ ਗਿਆ ਕਿ ਉਹ ਕਿਥੋਂ ਆਇਆ ਹੈ। ਕਿਉਂ ਆਇਆ ਹੈ। ਕਿਸ ਲਈ ਅਇਆ ਹੈ। ਹੁਣ ਕਰ ਕੀ ਰਿਹਾ ਹੈ ਮਨੁੱਖ ਆਪਣੇ ਕੁਕਰਮ ਵਲ ਦੇਖ ਕੇ ਸ਼ਰਮ ਕਰਨ ਲੱਗਾ। ਉਹਦੀ ਸੁਰਤ ਟਿਕਾਣੇ ਆਉਣ ਤੇ ਮਤ ਮਨ ਤੇ ਬੁੱਧ ਦੀ ਘਾੜਤ ਸ਼ੁਰੂ ਹੋ ਗਈ। ਅਸਲੀ ਜੋਧਾ ਮਹਾ ਬਲੀ ਸੂਰਮਾ ਬਣ ਕੇ ਰੱਬ ਦੇ ਬੰਦਿਆਂ ਦੀ ਸੇਵਾ ਕਰਦਾ ਕਰਦਾ ਐਨਾ ਨਿਰਮਲ ਹੋ ਗਿਆ ਰੱਬ ਦਾ ਰੂਪ ਹੀ ਹੋ ਗਿਆ। ਰੱਬ ਦੀ ਬਖ਼ਸ਼ਿਸ਼ ਦਾ ਪਾਤਰ ਬਣ ਗਿਆ। ਰੱਬ ਨੇ ਵੀ ਕੋਈ ਕਸਰ ਨਹੀਂ ਛੱਡੀ ਉਹਨੂੰ ਆਪਣੇ ਨਾਲ ਹੀਂ ਮਿਲਾ ਲਿਆ। ਉਹ ਰਾਮ ਭਰਪੂਰ ਹੋ ਗਿਆ। ਉਹਦੀ ਸੇਵਾ ਲਈ ਬੇਅੰਤ ਸੀਤਾ ਰੂਪੀ ਨਿਰਮਲ ਆਤਮਾਵਾਂ ਉਹਦੀ ਮਹਿਮਾ ਕਰਨ ਲੱਗੀਆਂ। ਉਹ ਭਗਤ ਬਣ ਲੋਕਾਂ ਨੂੰ ਗਿਆਨ ਰੂਪੀ ਪ੍ਰਕਾਸ਼ ਦੇਣ ਲਗਾ। ਹੁਣ ਉਹ ਜੋ ਵੀ ਬੋਲਦਾ ਕਰਦਾ ਸਭ ਗੁਰਸ਼ਬਦ ਬਣ ਗਏ ਇਹ ਗੁਰ ਸ਼ਬਦ ਬੜੇ ਸਹਿਜ ਨਾਲ, ਬੱਝਵੀਂ ਸ਼ਕਤੀ ਨਾਲ਼ ਅਤੇ ਧੀਰਜ ਨਾਲ਼ ਸਿਰਜੇ ਜਾਂਦੇ ਹਨ। ਗੁਰੂਆਂ ਭਗਤਾਂ ਅਤੇ ਗੁਰਸਿੱਖਾਂ ਆਦਿ ਨੇ ਜੋ ਕਿ ਨਿਰੰਕਾਰ ਨਾਲ਼ ਮਿਲੇ ਹੋਏ ਸਨ ਨੇ ਮਨੁੱਖਤਾ ਦੇ ਕਲਿਆਣ ਲਈ ਗੁਰੂ ਗ੍ਰੰਥ ਸਾਹਿਬ ਰੂਪੀ ਗੁਰਸ਼ਬਦਾਂ ਦੀ ਘਾੜਤ ਮਨੁੱਖਤਾ ਦੇ ਕਲਿਆਣ ਲਈ ਕੀਤੀ ਹੈ। ਬਿਪਰ ਵਾਦੀਆਂ ਦੀ ਇਹ ਬਦਕਿਸਮਤੀ ਹੈ ਕਿ ਉਹ ਇਸ ਦੇ ਵਿਰੋਧੀ ਹੋ ਗਏ। ਕਿਉਂਕਿ ਗੁਰਸ਼ਬਦ ਉਹਨਾਂ ਦੇ ਸਾਰੇ ਪਖੰਡਾਂ ਨੂੰ ਨੰਗਾ ਕਰਦੇ ਹਨ। ਉਹਦਾ ਦਾ ਝੂਠ ਤੇ ਸਿਰਜਿਆ ਸਾਮਰਾਜ ਢਹਿ ਢੇਰੀ ਹੁੰਦਾ ਹੈ। ਬਿਪਰ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਊੜੇ ਤੋਂ ਹੀ ਡਰਿਆ ਫਿਰਦਾ ਹੈ। ਉਸਨੇ ਊੜੇ ਦੀ ਭੰਨਤੋੜ ਲਈ ਬੇਅੰਤ ਡਿਗਰੀਧਾਰੀਆਂ ਨੂੰ ਲਗਾਇਆ ਹੋਇਆ ਹੈ। ਬਿਪਰਾਂ ਤੋ ਭੀ ਬਦਕਿਸਮਤ ਉਹ ਹਨ ਜਿਹੜੇ ਲਾਲਚ ਵਸ ਹੋਕੇ ਗੁਰ ਸ਼ਬਦ ਨੂੰ ਗੰਧਲਾ ਕਰ ਰਹੇ ਹਨ। ਗੁਰਸ਼ਬਦ ਤੋ ਡਰਿਆਂ ਹੋਇਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਦਾ ਇੱਕ ਸ਼ਰੀਕ ਗ੍ਰੰਥ ਪਹਿਲਾਂ ਤੋ ਹੀ ਸਿਰਜ ਰੱਖਿਆ ਹੈ। ਬਹੁਤ ਸਾਰੇ ਡਿਗਰੀਧਾਰੀ ਸਿੱਖ ਦਿੱਖ ਵਾਲੇ ਵਿਦਵਾਨਾ ਅਤੇ ਭੇਖਧਾਰੀਆਂ ਨੂੰ ਅਖੌਤੀ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਸਿੱਧ ਕਰਨ ਲਈ ਵਿਦੇਸ਼ਾਂ ਵਿੱਚ ਵੀ ਲਗਾਇਆ ਗਿਆ ਹੈ। ਅੰਮ੍ਰਿਤ ਛਕਾਉਣ ਵਾਲੀਆਂ ਬਾਣੀਆਂ ਦੇ ਬਾਰ ਬਾਰ ਸਬੂਤ ਦੇਂਦੇ ਹਨ। 1925 ਤੋਂ ਜਦੋ ਸਿੱਖ ਰਹਿਤ ਮਰਿਆਦਾ ਨੂੰ ਹੋਂਦ ਵਿੱਚ ਲਿਆਲਿਆ ਜਾਂ ਰਿਹਾ ਸੀ ਉਦੋਂ ਭੀ ਇਸੇ ਦਸਮ ਗ੍ਰੰਥ ਦਾ ਰੌਲ਼ਾ ਬਿਪਰ ਅੰਗਰੇਜਾਂ ਦੀ ਸ਼ਹਿ ਤੇਂ ਇਸ ਦੀ ਪ੍ਰਮਾਣਿਕਤਾ ਸਿੱਧ ਕਰਨ ਲਈ ਬਾਜ਼ਿਦ ਸਨ। ਸਿੱਖ ਵਿਦਵਾਨਾਂ ਨੇ ਸਿੱਖ ਪੰਥ ਦੀ ਏਕਤਾ ਨੂੰ ਮੁੱਖ ਰੱਖ ਕੇ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਵਿੱਚ ਜਾਪ ਸਵੇਯੇ ਅਤੇ ਚੌਪਈ ਨੂੰ ਸਿੱਖ ਰਹਿਤ ਮਰਿਆਦਾ ਵਿੱਚ ਸ਼ਾਮਲ ਕਰ ਲਿਆ ਸੀ। ਹੁਣ ਜਦੋਂ ਇਹ ਸਿੱਖ ਰਹਿਤ ਮਰਿਯਾਦਾ ਰੂਪੀ ਸਿੱਖਾਂ ਦਾ ਕਨੂੰਨ ਬਣ ਗਿਆ ਹੈ ਤਾਂ ਅੰਮ੍ਰਿਤ ਸੰਚਾਰ ਵਾਲੀਆਂ ਬਾਣੀਆਂ ਤੇ ਕੋਈ ਕਿੰਤੂ ਪਰੰਤੂ ਨਹੀਂ ਹੋਣਾ ਚਾਹੀਦਾ। ਸਿੱਖ ਰਹਿਤ ਮਰਯਾਦਾ ਜਿਵੇ 'ਹੋਂਦ ਵਿੱਚ ਆਈ ਹੈ ਉਵੇਂ ਹੀ ਇਹ ਬਦਲੀ ਜਾ ਸਕਦੀ ਹੈ। ਪਰ ਜਿੰਨਾ ਦੇਰ ਇਹ ਹੈ ਗੁਰਸਿੱਖ ਦਾ ਫਰਜ਼ ਇਹਨੂੰ ਮੰਨਣਾ ਹੈ।

ਬਿਪਰ ਵਾਦੀ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਦਾ ਹਵਾਲਾ ਦੇ ਕੇ ਪੂਰਾ ਅਖੌਤੀ ਦਸਮ ਗ੍ਰੰਥ ਸਿੱਖਾਂ ਸਿਰ ਲੱਦ

ਕੇ ਸਿੱਖਾਂ ਨੂੰ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਡੋਬ ਦੇਣਾ ਚਾਹੁੰਦਾ ਹੈ । ਇਸ ਕੰਮ ਲਈ ਬਿਪਰ ਕਿਸੇ ਭੀ ਹੱਦ ਤੱਕ ਜਾ ਸਕਦਾ ਹੈ । ਬਿਪਰਵਾਦੀਆਂ ਦੀਆਂ ਇਹਨਾਂ ਚਾਲਾਂ ਕਰਕੇ ਸਿੱਖ ਦਾ ਸਿੱਖ ਤੋਂ ਵਿਸ਼ਵਾਸ ਉਠ ਗਿਆ ਹੈ । ਪਰ ਇੱਕ ਗੱਲ ਸਿੱਧ ਹੋ ਗਈ ਹੈ ਕਿ ਬਿਪਰ ਕਿਸੇ ਭੀ ਹਾਲਤ ਵਿੱਚ ਗੁਰਸ਼ਬਦ ਵਾਲੇ ਸਿੱਖਾਂ ਦੀ ਚੜਤ ਬਰਦਾਸ਼ਤ ਨਹੀ ਕਰ ਸਕਦਾ ।

ਜਿਹੜੇ ਸਿੱਖਾਂ ਨੂੰ ਵਿਸ਼ਵਾਸ ਹੈ ਕਿ ਅਖੌਤੀ ਦਸਮ ਗ੍ਰੰਥ ਦੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਉਹਨਾਂ ਦੇ ਚਰਨਾ ਵਿੱਚ ਇੱਕ ਬੇਨਤੀ ਹੈ । ਜੇ ਉਹ ਆਪਣੇ ਆਪ ਨੂੰ ਗੁਰੂ ਦੇ ਸਿੱਖ ਸਮਝਦਾ ਹਨ ਤਾਂ ਇਹਨਾ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਚਲਣ ।ਅਜੋਕੀ ਬੀ ਜੇ ਪੀ ਸਰਕਾਰ ਦਾ ਇੱਕੋ ਇੱਕ ਸ਼ਪਸਟ ਨਿਸ਼ਾਨਾ ਭਾਰਤ ਦਾ ਹਿੰਦੂਕਰਨ ਕਰਨਾ । ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਂਭੇ ਕਰਨ ਤੋਂ ਬਿਨਾ ਇਹ ਨਹੀਂ ਹੋ ਸਕਦਾ । ਬਿਪਰ ਦੇ ਸਿੱਖਾਂ ਨੂੰ ਖਤਮ ਕਰਨ ਦੇ ਸਾਰੇ ਹੀਲੇ ਫੇਲ ਹੋ ਗਏ ਹਨ । ਹੁਣ ਇਹ ਬੌਂਦਲੀ ਅਤੇ ਹਫੇ ਹੋਏ ਹਨ ਇਸ ਲਈ ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪਾੜ ਪਾੜ ਰੂੜੀਆਂ ਤੇ ਸੁੱਟ ਜਾਂ ਸੁਟਵਾ ਰਹੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਚਾਰਕਾਂ ਤੇ ਦਿਨੇ 18-20 ਗੁੰਡਿਆਂ ਰਾਹੀ ਹਥਿਆਰਾਂ ਨਾਲ ਹਮਲੇ ਕਰਵਾ ਰਹੇ ਹਨ । ਵਿਦੇਸ਼ਾਂ ਵਿੱਚ ਵੀ ਇਵੇਂ ਹੀ ਕਰਵਾ ਰਹੇ ਹਨ । ਇਤਨੇ ਸਬੂਤਾਂ ਤੋ ਬਾਅਦ ਵੀ ਅਸੀਂ ਨਾ ਸਮਝੀਏ ਤਾ ਸਾਡੀ ਬਦਕਿਸਮਤੀ ਹੈ ।

ਬਿਪਰਾਂ ਨੂੰ ਸਮਝਣ ਵਾਲਾ ਕੇਵਲ ਮੁਸਲਮਾਨ ਹੈ । ਇੱਕ ਕਥਾ ਹੈ। ਇੱਕ ਵੇਰ ਇੱਕ ਮੁਸਲਮਾਨ ਖਾਣਾ ਖਾ ਰਿਹਾ ਸੀ ਉਹਦੇ ਹਲ਼ਕ ਵਿੱਚ ਇੱਕ ਗ਼ੋਸਤ ਬੋਟੀ ਫਸ ਗਈ । ਉਹਨੇ ਸੋਚਿਆ ਸ਼ਬਦ ਇਹ ਅੱਲਾ ਦੀ ਮਰਜੀ ਨਾਲ ਫਸੀ ਹੈ। ਉਹ ਇੱਕ ਮੌਲਵੀ ਕੋਲ਼ ਗਿਆ ਅਤੇ ਫਸੀ ਬੋਟੀ ਬਾਰੇ ਦੱਸਿਆ ਅਤੇ ਪੁੱਛਿਆ । ਮੌਲਵੀ ਜੀ ਇਹ ਬੋਟੀ ਅੰਦਰ ਲੰਘਾਉਣਾ ਇਸਲਾਮ ਅਨੁਸਾਰ ਹੈ ਜਾਂ ਬਾਹਰ ਕੱਢਣਾ ? ਮੌਲਵੀ ਨੇ ਕਿਹਾ ਤੂੰ ਕਿਸੇ ਪੰਡਤ ਕੋਲ਼ ਜਾਹ ਜੇ ਉਹ ਕਹੇ ਕਿ ਬੋਟੀ ਅੰਦਰ ਲੰਘਾ ਲੈ ਤਾਂ ਤੂੰ ਫੌਰਨ ਇਹਨੂੰ ਬਾਹਰ ਕੱਢ ਦੇਵੀਂ । ਜੇ ਉਹ ਕਹੇ ਬਾਹਰ ਕੱਢ ਦੇ ਫਿਰ ਤੂੰ ਕਿਸੇ ਵੀ ਹਾਲਤ ਵਿੱਚ ਇਸ ਨੂੰ ਅੰਦਰ ਲੰਘਾ ਲਵੀਂ । ਇਹੀ ਅਸਲੀ ਸ਼ਰਾਅ ਹੈ ।

ਗੁਰੂ ਨਾਨਕ ਸਾਹਿਬ ਜੀ ਨੇ ਸਾਨੂੰ ਸਾਫ ਹੁਕਮ ਦਿੱਤਾ ਹੈ :-

ਬਿਨੁ ਗੁਰਸ਼ਬਦ ਨ ਛੂਟੀਐ ਦੇਖਹੁ ਵੀਚਾਰਾ ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ।229 ॥

ਗੁਰਸ਼ਬਦ ਤੋਂ ਬਿਨਾ ਜਗਤ ਦਾ ਛੁਟਕਾਰਾ ਨਹੀ । ਬੇਸ਼ਕ ਮਨੁੱਖ ਡਿਜੀਟਲ ਯੁੱਗ ਵਿੱਚ ਪਹੁੰਚ ਗਿਆ ਪਰ ਗੁਰਸ਼ਬਦ ਬਿਨਾ ਸਮਝੋ ਉਹ ਹਨੇਰੇ ਵਿਚ ਟੱਕਰਾਂ ਮਾਰ ਰਿਹਾ ਹੈ । ਡਿਜੀਟਲ ਦੇ ਚਾਨਣ ਦੀ ਤਾਂ ਗੱਲ ਹੀ ਛੱਡੋ ! ਗੁਰੂ ਜੀ ਨਾ ਤਾਂ ਦੱਸਿਆ ਕਿ ਜੇ ਇੱਕੋ ਵੇਰ ਸੌ ਚੰਦ ਵੀ ਚੜ੍ਹ ਪੈਣ ਅਤੇ ਹਜਾਰਾਂ ਸੂਰਜ ਵੀ ਚੜ੍ਹ ਪੈਣ ਤਾਂ ਵੀ ਗੁਰਸ਼ਬਦ ਤੋਂ ਬਗੈਰ ਜਗਤ ਵਿਚ ਅਗਿਆਨਤਾ ਦਾ ਹਨੇਰਾ ਹੀ ਹੋਵੇਗਾ । ਸੰਸਾਰ ਦੇ ਮਨੁੱਖਾਂ ਦਾ ਮਨੁੱਖਾਂ ਤੋਂ ਡਰੇ ਰਹਿਣਾ। ਹਰ ਰੋਜ ਮਨੁੱਖਾਂ ਦਾ ਮਨੁੱਖਾਂ ਤੋਂ ਕਤਲੇਆਮ ਹੋਣਾ । ਧਰਤੀ ਦੀ ਧੌਹਾ ਖਿੱਚੀ ਹੋਣਾ । ਹਵਾ, ਪਾਣੀ ਤੇ ਮਿੱਟੀ ਪਲੀਤ ਕਰ ਜਾਣਾ ਘੁੱਪ ਹਨੇਰੇ ਦੇ ਹੀ ਲੱਛਣ ਹਨ।

ਗੁਰੂ ਗ੍ਰੰਥ ਸਹਿਬ ਜੀ ਦੇ ਸ਼ਬਦ ਗੁਰੂਆਂ ਭਗਤਾਂ ਅਤੇ ਗੁਰਸਿੱਖਾਂ ਨੇ ਬੜੇ ਧੀਰਜ ਤੇ ਧਿਆਨ ਨਾਲ ਸੱਚੀ ਟਕਸਾਲ ਰਾਹੀਂ ਘੜੇ ਹਨ । ਇਸ ਤਰਾਂ ਦੇ ਗੁਰਸ਼ਬਦ ਉਹੀ ਘੜ ਸਕਦੇ ਹਨ ਜੋ ਪੂਰਨ ਰੂਪ ਵਿੱਚ ਨਿਰਮਲ ਅਤੇ ਨਿਰੰਕਾਰ ਨਾਲ ਮਿਲੇ ਹੁੰਦੇ ਹਨ । ਗੁਰੂ ਜੀ ਨੇ ਫੁਰਮਾਇਆ :-

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਆਹਰਣਿ ਮਤਿ ਵੇਦੁ ਹਥਿਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥

—0—

ਜਦੋਂ ਗੋਰੇ ਅਫ਼ਸਰ ਨੇ ਮੈਨੂੰ ਕਿਹਾ

# "ਸਿੰਘ, ਮੈਂ ਤੈਨੂੰ ਤੇ ਤੇਰੇ ਧਰਮ ਨੂੰ ਸਲੂਟ ਕਰਦਾ ਹਾਂ"

ਰਣਬੀਰ ਸਿੰਘ
94633-86747

ਕੇਸ ਵੀ ਸਰੀਰ ਦੇ ਬਾਕੀ ਅੰਗਾਂ ਵਾਂਗ ਸਰੀਰ ਦਾ ਹੀ ਇਕ ਅਨਿਖੜਵਾਂ ਅੰਗ ਹਨ। ਇਨ੍ਹਾਂ ਨੂੰ ਕੱਟਣਾ ਰੱਬ ਤੋਂ ਮੁਨਕਰ ਹੋਣ ਦੇ ਬਰਾਬਰ ਹੈ। ਜਿਹੜੇ ਮੇਰੇ ਵੀਰ ਵਿਦੇਸ਼ਾਂ 'ਚ ਜਾਣ ਦੀ ਖ਼ਾਤਰ ਜਾਂ ਫਿਰ ਫੈਸ਼ਨਪ੍ਰਸਤੀ ਕਾਰਨ ਆਪਣੇ ਕੇਸ ਕੱਟਦੇ ਹਨ, ਉਨ੍ਹਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜਿਵੇਂ ਵਾਹਿਗੁਰੂ ਜੀ ਨੇ ਸਾਨੂੰ ਹੱਥ, ਪੈਰ, ਨੱਕ, ਕੰਨ ਅਤੇ ਹੋਰ ਬਾਕੀ ਅੰਗ ਦਿੱਤੇ ਹਨ, ਉਸੇ ਤਰ੍ਹਾਂ ਕੇਸ ਵੀ ਦਿੱਤੇ ਹਨ ਜਿਨ੍ਹਾਂ ਨੂੰ ਕਟਣਾ ਹਰਗਿਜ਼ ਠੀਕ ਨਹੀਂ। ਸਿੱਖ ਵੀਰਾਂ ਨੂੰ ਆਪਣੇ ਮਨ 'ਚੋਂ ਇਹ ਗੱਲ ਵੀ ਕੱਢ ਦੇਣੀ ਚਾਹੀਦੀ ਹੈ ਕਿ ਵਿਦੇਸ਼ਾਂ 'ਚ ਸਾਨੂੰ ਕੇਸਾਂ ਨਾਲ ਕੋਈ ਮੁਸ਼ਕਲ ਆਵੇਗੀ ਜਾਂ ਮਾਣ ਸਨਮਾਨ ਨਹੀਂ ਮਿਲੇਗਾ। ਮੈਂ ਇਹ ਗੱਲ ਪੂਰੇ ਵਿਸ਼ਵਾਸ਼ ਨਾਲ ਕਹਿ ਸਕਦਾ ਹਾਂ ਕਿ ਜੇ ਅਸੀਂ ਆਪਣੇ ਧਰਮ 'ਚ ਪੂਰੇ ਰਹੀਏ ਤੇ ਈਮਾਨਦਾਰੀ ਨਾਲ ਆਪਣਾ ਕੰਮ ਕਰੀਏ ਤਾਂ ਦੁਨੀਆਂ ਸਾਨੂੰ ਝੁਕ ਕੇ ਸਲਾਮ ਕਰੇਗੀ। ਇਹੋ ਜਹੀ ਇਕ ਵਾਰਤਾ ਮੈਂ ਅੱਜ ਸਪੋਕਸਮੈਨ (ਜੋ ਸੱਚ ਤੇ ਪੰਥ ਦੀ ਆਵਾਜ਼ ਤੋਂ ਬਾਅਦ ਹੁਣ ਪੂਰੇ ਪੰਜਾਬ ਦੀ ਆਵਾਜ਼ ਬਣਦਾ ਜਾ ਰਿਹਾ ਹੈ) ਰਾਹੀਂ ਆਪਣੇ ਉਨ੍ਹਾਂ ਵੀਰਾਂ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਜੋ ਆਪਣੇ ਕੇਸ ਕਤਲ ਕਰਾ ਕੇ ਅਪਣੇ ਗੁਰੂ, ਬਾਬੇ ਨਾਨਕ ਨੂੰ ਜਾਣੇ ਅਨਜਾਣੇ ਬੇਦਾਵਾ ਦੇਈਂ ਬੈਠੇ ਹਨ।

ਗੱਲ 1992 ਦੀ ਹੈ। ਮੈਂ ਉਸ ਵੇਲੇ ਦੁਬਈ ਦੀ ਇਕ ਇੰਗਲਿਸ਼ ਕੰਪਨੀ 'ਚ ਕੰਮ ਕਰਦਾ ਸੀ। ਮੈਨੂੰ ਕੰਪਨੀ 'ਚ ਗਿਆ ਅਜੇ ਦੋ ਕੁ ਮਹੀਨੇ ਹੀ ਹੋਏ ਸਨ। ਸਾਡੇ ਸਾਈਟ ਇੰਚਾਰਜ ਦੀ ਬਦਲੀ ਹੋ ਗਈ ਤੇ ਉਸ ਦੀ ਜਗ੍ਹਾ ਨਵਾਂ ਸਾਈਟ ਇੰਚਾਰਜ ਆ ਗਿਆ। ਮੈਨੂੰ ਨਵੇਂ ਇੰਚਾਰਜ ਬਾਰੇ ਪਤਾ ਨਹੀਂ ਸੀ। ਇਕ ਦਿਨ ਮੈਂ ਆਪਣੇ ਫੋਰਮੈਨ ਨਾਲ ਕਿਸੇ ਕੰਮ ਬਾਰੇ ਗੱਲਬਾਤ ਕਰ ਰਿਹਾ ਸੀ ਕਿ ਅਚਾਨਕ ਮੈਨੂੰ ਨਵੇਂ ਸਾਈਟ ਇੰਚਾਰਜ ਨੇ ਆ ਕੇ ਦਾੜ੍ਹੀ ਤੋਂ ਫੜ ਲਿਆ ਅਤੇ ਕਹਿਣ ਲੱਗਾ, "Singh, I will cut your beard." (ਸਿੰਘ, ਮੈਂ ਤੇਰੀ ਦਾੜ੍ਹੀ ਕੱਟ ਦੇਵਾਂਗਾ)। ਮੈਂ ਇਕਦਮ ਉਸ ਦੇ ਹੱਥ ਨੂੰ ਝਟਕਾ ਮਾਰਿਆ ਤੇ ਕਿਹਾ, "Shut up! Don't touch it. This is my religion." (ਬਕਵਾਸ ਬੰਦ ਕਰ ਤੇ ਦਾੜ੍ਹੀ ਨੂੰ ਹੱਥ ਨਾ ਲਾਈਂ। ਇਹ ਮੇਰਾ ਧਰਮ ਹੈ)। ਉਹ ਗੋਰਾ ਸੀ ਅਤੇ ਆਸਟਰੇਲੀਆ ਦਾ ਰਹਿਣ ਵਾਲਾ ਸੀ। ਮੇਰੇ ਵਲੋਂ ਸ਼ਟਅੱਪ ਸੁਣਦੇ ਹੀ ਉਹ ਇਕ ਦਮ ਪਿੱਛੇ ਹਟ ਗਿਆ ਅਤੇ ਮੇਰੇ ਫੋਰਮੈਨ ਨਾਲ ਕੁੱਝ ਗੱਲਾਂ ਕਰ ਕੇ ਚਲਾ ਗਿਆ। ਮੇਰਾ ਫੋਰਮੈਨ ਵੀ ਆਸਟਰੇਲੀਆ ਦਾ ਹੀ ਸੀ। ਮੈਂ ਆਪਣੇ ਫੋਰਮੈਨ ਨੂੰ ਪੁਛਿਆ ਕਿ ਉਹ ਕੌਣ ਸੀ? ਉਸ ਨੇ ਮੈਨੂੰ ਦਸਿਆ ਕਿ ਉਹ ਸਾਡਾ ਨਵਾਂ 'ਬਾਸ' ਸੀ। ਮੈਂ ਆਪਣੇ ਮਨ 'ਚ ਕਿਹਾ, 'ਸੱਚੇ ਪਾਤਸ਼ਾਹ, ਹੇ ਗੁਰੂ ਨਾਨਕ ਸਾਹਿਬ ਜੀ, ਮੇਰੀ ਲਾਜ ਹੁਣ ਤੁਹਾਡੇ ਹੱਥ ਵਿੱਚ ਹੈ ਕਿਉਂਕਿ ਜਿਸ ਹਾਲਤ 'ਚ ਮੇਰੀ ਨਵੇਂ ਬਾਸ ਨਾਲ ਮੁਲਾਕਾਤ ਹੋਈ ਹੈ, ਕੁੱਝ ਵੀ ਹੋ ਸਕਦਾ ਹੈ। ਆਪ ਜੀ ਮੈਨੂੰ ਸਮਰੱਥਾ ਬਖਸ਼ਿਉ।'

ਇਸ ਤੋਂ ਬਾਅਦ ਮੇਰਾ, ਮੇਰੇ ਨਵੇਂ ਬਾਸ ਨਾਲ ਇਕ ਡੇਢ ਮਹੀਨਾ ਇਹੀ ਸਿਲਸਿਲਾ ਚਲਦਾ ਰਿਹਾ। ਉਸ ਨੇ ਮੈਨੂੰ ਦੂਰ ਤੋਂ ਵੇਖ ਕੇ ਕਹਿਣਾ, "Singh, I will cut your Beard." (ਸਿੰਘ, ਮੈਂ ਤੇਰੀ ਦਾੜ੍ਹੀ ਕੱਟ ਦੇਵਾਂਗਾ) ਅਤੇ ਸੱਜੇ ਹੱਥ ਦੀਆਂ ਉਂਗਲਾਂ ਨਾਲ ਕੈਂਚੀ ਬਣਾ ਕੇ ਵਿਖਾਣੀ। ਮੈਂ ਵੀ ਦੂਰੋਂ ਹੀ ਉਸ ਨੂੰ ਸੱਜੇ ਹੱਥ ਦੀ ਉਂਗਲ ਖੜੀ ਕਰਕੇ ਕਹਿਣਾ, "Shutup" (ਬਕਵਾਸ ਬੰਦ ਕਰ) ਤੇ ਉਸ ਨੇ ਦੂਰੋਂ ਹੀ ਮੁਸਕਰਾ ਕੇ ਅੱਗੇ ਲੰਘ ਜਾਣਾ। ਸਾਰੀ ਕੰਪਨੀ 'ਚ ਇਹ ਗੱਲ ਫੈਲ ਗਈ ਕਿ ਸਿੰਘ ਦਾ ਹੰਸ (ਬਾਸ ਦਾ ਨਾਂ) ਨਾਲ

ਪੇਚਾ ਪੈ ਗਿਆ ਹੈ। ਉਸ ਕੰਪਨੀ 'ਚ ਕਈ ਸਿੰਘ ਕੰਮ ਕਰਦੇ ਸਨ, ਲੇਕਿਨ ਸਾਬਤ ਸੂਰਤ ਤੇ ਅੰਮ੍ਰਿਤਧਾਰੀ ਸਿਰਫ ਮੈਂ ਹੀ ਸੀ ਤੇ ਮੈਨੂੰ ਕਈਆਂ ਨੇ ਕਹਿਣਾ, "ਜਿਸ ਅਕਾਲ ਪੁਰਖ ਨੇ ਇਹ ਸਰੂਪ ਦਿੱਤਾ ਹੈ, ਉਹ ਆਪ ਹੀ ਰਾਖੀ ਵੀ ਕਰੇਗਾ ਤੇ ਸੱਭ ਤੋਂ ਵੱਡੀ ਗੱਲ ਰਿਜ਼ਕ ਦੇਣ ਵਾਲਾ ਵੀ ਤਾਂ ਉਹ ਆਪ ਹੀ ਹੈ। ਇਸ ਕੰਪਨੀ 'ਚ ਰਿਜ਼ਕ ਨਹੀਂ ਦੇਵੇਗਾ ਤਾਂ ਕਿਧਰੇ ਹੋਰ ਦੇ ਦੇਵੇਗਾ। ਮੈਨੂੰ ਕੋਈ ਚਿੰਤਾ ਨਹੀਂ। ਚਿੰਤਾ ਮੇਰੀ ਉਸ ਨੂੰ ਆਪ ਹੈ ਅਤੇ ਮੇਰਾ ਰਾਖਾ ਵੀ ਉਹ ਆਪ ਹੀ ਹੈ।"

ਮੇਰੇ ਫੋਰਮੈਨ ਨੇ ਮੈਨੂੰ ਇਕ ਨਵੀਂ ਜਾਬ ਕਰਨ ਵਾਸਤੇ ਦਿੱਤੀ। ਮੈਂ ਉਸ ਤੋਂ ਡਰਾਇੰਗ ਲੈ ਕੇ ਬੜੇ ਧਿਆਨ ਨਾਲ ਉਸ ਦੀ ਸਟੱਡੀ ਕਰ ਰਿਹਾ ਸੀ। ਅਚਾਨਕ ਉਸ ਨਵੇਂ ਬਾਸ ਨੇ ਆ ਕੇ ਮੈਨੂੰ ਪਿੱਛੋਂ ਫੜ ਕੇ ਕਿਹਾ, ਪਹਿਲੇ ਦਿਨ ਜਿਵੇਂ ਕਿਹਾ ਸੀ। ਮੈਨੂੰ ਗੁੱਸਾ ਆ ਗਿਆ ਤੇ ਮੈਂ ਉਸ ਨੂੰ ਕਾਫੀ ਬੁਰਾ ਭਲਾ (ਅੰਗਰੇਜ਼ੀ ਵਿੱਚ ਹੀ) ਕਹਿ ਦਿਤਾ। ਸਾਰੇ ਲੋਕ ਵੇਖਣ ਲੱਗ ਪਏ। ਉਹ ਵੀ ਹੈਰਾਨ ਹੋ ਗਿਆ। ਸ਼ਾਇਦ ਉਸ ਨੂੰ ਮੈਥੋਂ ਇਸ ਤਰ੍ਹਾਂ ਦੀ ਉਮੀਦ ਨਹੀਂ ਸੀ। ਉਹ ਮੈਨੂੰ ਕਹਿਣ ਲੱਗਾ, "Singh relax, Please relax. Listen to me." (ਸ਼ਾਂਤ ਹੋ ਜਾ ਤੇ ਧੀਰਜ ਨਾਲ ਮੇਰੀ ਗੱਲ ਸੁਣ)। ਮੈਂ ਕਿਹਾ "OK, tell me, what is your problem?" (ਅੱਛਾ ਦਸ, ਤੇਰੀ ਸਮੱਸਿਆ ਕੀ ਏ?)। ਉਸ ਤੋਂ ਬਾਅਦ ਉਸ ਨੇ ਮੈਨੂੰ ਜੋ ਗੱਲ ਦੱਸੀ, ਮੈਂ ਸਾਰੀ ਪੰਜਾਬੀ 'ਚ ਹੀ ਸੁਣਾ ਦਿੰਦਾ ਹਾਂ। ਕਹਿਣ ਲੱਗਾ, "ਦਸ ਸਾਲ ਪਹਿਲਾਂ ਆਬੂਧਾਬੀ 'ਚ ਤੇਰੇ ਵਰਗਾ ਇਕ ਸਿੱਖ ਹੁੰਦਾ ਸੀ। ਮੈਂ ਜਦੋਂ ਉਸ ਨੂੰ ਇਸ ਤਰ੍ਹਾਂ ਕਹਿੰਦਾ ਹੁੰਦਾ ਸੀ ਤਾਂ ਉਹ ਮੈਨੂੰ ਮਾਰਨ ਨੂੰ ਦੌੜਦਾ ਹੁੰਦਾ ਸੀ। ਜਦੋਂ ਮੈਂ ਤੈਨੂੰ ਵੇਖਦਾ ਹਾਂ ਤਾਂ ਮੈਨੂੰ ਉਹ ਸਿੱਖ ਯਾਦ ਆ ਜਾਂਦਾ ਹੈ। ਇਸ ਲਈ ਮੈਂ ਤੇਰੇ ਨਾਲ ਇਹ ਮਜ਼ਾਕ ਕਰਦਾ ਹਾਂ। "Its a little joke with you. There is noting in my heart." (ਮੈਂ ਸਿਰਫ ਤੈਨੂੰ ਮਜ਼ਾਕ ਕਰਦਾ। ਮੇਰੇ ਦਿਲ ਵਿੱਚ ਕੁੱਝ ਵੀ ਨਹੀਂ)। ਮੈਂ ਕਿਹਾ, "ਤੇਰਾ ਇਹ ਮਜ਼ਾਕ ਠੀਕ ਨਹੀਂ। ਅੱਜ ਤੂੰ ਕਰ ਰਿਹੈਂ, ਕਲ ਨੂੰ ਸਾਰੇ ਲੋਕ ਮੇਰੇ ਨਾਲ ਇਹ ਮਜ਼ਾਕ ਕਰਨ ਲੱਗ ਜਾਣਗੇ ਤੇ ਮੇਰੇ ਵਾਸਤੇ ਬੜੀ ਸਮੱਸਿਆ ਹੋ ਜਾਵੇਗੀ। ਉਸ ਨੇ ਮੇਰੀ ਗੱਲ ਨੂੰ ਸਮਝਿਆ ਅਤੇ ਮੇਰੇ ਮੋਢੇ 'ਤੇ ਹੱਥ ਰੱਖ ਕੇ ਕਹਿਣ ਲੱਗਾ, "Sorry Singh, I will never do this kind of joke with any singh, from now on." (ਮੈਨੂੰ ਅਫਸੋਸ ਹੈ, ਪਰ ਅੱਗੇ ਤੋਂ ਮੈਂ ਕਿਸੇ ਵੀ ਸਿੰਘ ਨਾਲ ਇਸ ਤਰ੍ਹਾਂ ਦਾ ਮਜ਼ਾਕ ਨਹੀਂ ਕਰਾਂਗਾ)। ਉਸ ਤੋਂ ਬਾਅਦ ਉਹ ਹਮੇਸ਼ਾ ਮੇਰੇ ਨਾਲ ਵਧੀਆ ਢੰਗ ਨਾਲ ਪੇਸ਼ ਆਉਂਦਾ ਰਿਹਾ। ਸਮਾਂ ਆਪਣੀ ਚਾਲ ਚਲਦਾ ਗਿਆ।

ਹਾਲੇ ਮਹੀਨਾ ਹੀ ਹੋਇਆ ਹੋਵੇਗਾ ਇਸ ਘਟਨਾ ਨੂੰ। ਮੈਂ ਲੰਚ ਟਾਈਮ 'ਚ ਆਪਣੇ ਫੋਰਮੈਨ ਦੇ ਕੈਬਿਨ 'ਚ ਗਿਆ। ਕੁੱਝ ਜਾਬ ਬਾਰੇ ਗੱਲ ਕਰਨੀ ਸੀ। ਉਥੇ ਹੀ ਬਾਸ ਵੀ ਬੈਠਾ ਸੀ। ਜਦੋਂ ਫੋਰਮੈਨ ਨਾਲ ਮੇਰੀ ਗੱਲਬਾਤ ਖਤਮ ਹੋਈ ਤਾਂ ਬਾਸ ਨੇ ਮੈਨੂੰ ਪੁਛਿਆ, "Singh, tell me one thing. Why not you cutting?" ਉਸ ਨੇ ਮੇਰੀ ਦਾੜ੍ਹੀ ਵੱਲ ਇਸ਼ਾਰਾ ਕਰਦਿਆਂ ਕਿਹਾ। (ਸਿੰਘ, ਮੈਨੂੰ ਸਮਝਾ ਕਿ ਤੂੰ ਇਹ ਵਾਲ ਕਿਉਂ ਨਹੀਂ ਕਟਦਾ?) ਮੈਂ ਹੈਰਾਨ ਹੋ ਗਿਆ। ਇਹ ਕੀ, ਕਲ ਤਕ ਇਹ ਸ਼ਖਸ਼ ਮੇਰੀ ਦਾੜ੍ਹੀ ਵੱਢਣ ਨੂੰ ਫਿਰਦਾ ਸੀ ਤੇ ਅੱਜ ਮੈਨੂੰ ਖੁਦ ਪੁੱਛ ਰਿਹਾ ਹੈ ਕਿ ਸਿੰਘ ਤੂੰ ਦਾੜ੍ਹੀ ਕਿਉਂ ਨਹੀਂ ਕੱਟਦਾ। ਨਾਲ ਹੀ ਉਸ ਨੇ ਇਹ ਵੀ ਕਿਹਾ ਕਿ ਸਾਡੇ ਨਾਲ ਜਿੰਨੇ ਵੀ ਸਿੰਘ ਕੰਮ ਕਰਦੇ ਨੇ, ਸਾਰੇ ਹੀ ਦਾੜ੍ਹੀ ਟ੍ਰਿਮ ਕਰਦੇ ਨੇ, ਤੂੰ ਕਿਉਂ ਨਹੀਂ ਕਰਦਾ? ਮੈਨੂੰ ਉਸ ਦੀਆਂ ਅੱਖਾਂ 'ਚ ਇਕ ਜਗਿਆਸਾ ਸਾਫ ਨਜ਼ਰ ਆ ਰਹੀ ਸੀ। ਇਸ ਵੇਲੇ ਜਵਾਬ ਦੇਣਾ ਮੇਰਾ ਫਰਜ਼ ਸੀ। ਮੈਂ ਕੁੱਝ ਦੇਰ ਤਕ ਉਸ ਦੇ ਮੂੰਹ ਵਲ ਤਕਿਆ ਤੇ ਮਨ 'ਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰੋ। ਮੇਰੇ ਸਿਰ 'ਤੇ ਆਪਣਾ ਹੱਥ ਰੱਖੋ। ਕੀ ਕਹਾਂ ਇਸ ਨੂੰ ਕੀ ਮੇਰੀ ਕੌਮ ਪਤਿਤ ਹੋ ਚੁੱਕੀ ਹੈ? ਇਨ੍ਹਾਂ ਕੇਸ ਕੱਟਣ ਵਾਲਿਆਂ ਨੂੰ ਆਪਣੇ ਗੁਰੂਆਂ ਦੀਆਂ, ਸਾਹਿਬਜ਼ਾਦਿਆਂ ਦੀਆਂ, ਪੁਰਾਤਨ ਸਿੰਘਾਂ ਦੀਆਂ ਸਾਰੀਆਂ ਕੁਰਬਾਨੀਆਂ ਅੱਜ ਭੁੱਲ ਗਈਆਂ ਨੇ? ਇਨ੍ਹਾਂ ਨੂੰ ਦੁਨੀਆਂ ਭਰ ਦੇ ਗੰਦੇ ਗੀਤ ਤਾਂ ਯਾਦ ਹਨ, ਪਰ ਸਰਹਿੰਦ ਦੀ ਦੀਵਾਰ, ਭਾਈ ਤਾਰੂ ਸਿੰਘ ਦੀ ਖੋਪੜੀ ਇਨ੍ਹਾਂ ਨੂੰ ਭੁੱਲ ਗਈ ਹੈ? ਇਨ੍ਹਾਂ ਨੂੰ ਸ਼ਰਾਬ ਦੇ ਤਰ੍ਹਾਂ ਤਰ੍ਹਾਂ ਬ੍ਰਾਂਡਾਂ ਦੇ ਨਾਂ ਤਾਂ ਯਾਦ ਨੇ ਪਰ ਦਸਾਂ

ਪਾਤਸ਼ਾਹੀਆਂ ਦੇ ਨਾਂ, ਚਾਰੇ ਸਾਹਿਬਜ਼ਾਦਿਆਂ ਦੇ ਨਾਂ ਯਾਦ ਨਹੀਂ। ਪਾਤਸ਼ਾਹ ਜੀਉ, ਮੈਂ ਕੀ ਦੱਸਾਂ ਇਸ ਨੂੰ....? ਅਜੇ ਇਨ੍ਹਾਂ ਸੋਚਾਂ 'ਚ ਗੋਤਾ ਖਾ ਹੀ ਰਿਹਾ ਸੀ ਕਿ ਸਤਿਗੁਰਾਂ ਦੀ ਮਿਹਰ ਹੋ ਗਈ ਤੇ ਮੈਨੂੰ 1984-85 ਦੇ ਆਸ ਪਾਸ ਸੰਤ ਸਿਪਾਹੀ ਮੈਗਜ਼ੀਨ 'ਚ ਮਾਸਟਰ ਤਾਰਾ ਸਿੰਘ ਜੀ ਦੀ ਲਿਖੀ ਹੋਈ ਇਕ ਗੱਲ ਯਾਦ ਆ ਗਈ, ਜਿਸ ਵਿੱਚ ਉਨ੍ਹਾਂ ਨੇ ਲਿਖਿਆ ਸੀ ਕਿ ਜਿਹੜੇ ਲੋਕ ਸਿੱਖਾਂ ਨੂੰ ਇਹ ਸਵਾਲ ਕਰਦੇ ਹਨ ਕਿ ਸਿੱਖ ਵਾਲ ਕਿਉਂ ਰੱਖਦੇ ਨੇ, ਉਨ੍ਹਾਂ ਦਾ ਸਵਾਲ ਹੀ ਗਲਤ ਹੁੰਦਾ ਹੈ। ਅਸੀਂ ਤਾਂ ਵਾਲ ਇਸ ਕਰਕੇ ਰੱਖਦੇ ਹਾਂ ਕਿ ਰੱਬ ਨੇ ਦਿੱਤੇ ਹਨ। ਸਵਾਲ ਤਾਂ ਇਹ ਹੈ ਕਿ ਤੁਸੀਂ ਲੋਕ ਵਾਲ ਕਿਉਂ ਕਟਦੇ ਹੋ? ਬਸ ਇੰਨੀ ਗੱਲ ਮੇਰੇ ਦਿਮਾਗ 'ਚ ਆਉਂਦੇ ਸਾਰ ਹੀ ਮੈਂ ਆਪਣੇ ਇੰਚਾਰਜ ਗੋਰੇ ਨੂੰ ਉਲਟਾ ਸਵਾਲ ਕਰ ਦਿੱਤਾ ਕਿ ਤੇਰਾ ਸਵਾਲ ਹੀ ਗਲਤ ਹੈ। ਮੈਂ ਤਾਂ ਇਸ ਕਰਕੇ ਨਹੀਂ ਕਟਦਾ ਕਿਉਂਕਿ ਕੇਸ ਰੱਬ ਨੇ ਦਿੱਤੇ ਹਨ। ਰੱਬ ਨੇ ਹੱਥ ਪੈਰ ਬਣਾਏ, ਰੱਬ ਨੇ ਹੀ ਕੇਸ ਬਣਾਏ। ਮੈਂ ਰੱਬ ਨੂੰ ਪਿਆਰ ਕਰਦਾ ਹਾਂ, ਰੱਬ ਦੀ ਬਣਾਈ ਹੋਈ ਹਰ ਚੀਜ਼ ਨੂੰ ਵੀ ਪਿਆਰ ਕਰਦਾ ਹਾਂ। ਇਸ ਕਰਕੇ ਮੈਂ ਕੇਸ ਨਹੀਂ ਕਟਦਾ। ਪਰ ਤੂੰ ਦੱਸ ਆਪਣੇ ਕੇਸ ਕਿਉਂ ਕੱਟੇ ਹੋਏ ਨੇ? ਮੇਰੀ ਗੱਲ ਸੁਣ ਕੇ ਉਥੇ ਬੈਠੇ ਸਾਰੇ ਫੋਰਮੈਨ ਜੋ ਆਸਟਰੇਲੀਆ ਦੇ ਹੀ ਸਨ, ਹੱਸ ਪਏ ਤੇ ਉਸਨੂੰ ਕਹਿਣ ਲੱਗੇ, "ਹੁਣ ਦੇ ਸਿੰਘ ਨੂੰ ਜਵਾਬ।" ਸਾਰਿਆਂ ਦਾ ਹਾਸਾ ਵੇਖ ਕੇ ਉਸ ਨੇ ਸਾਰਿਆਂ ਵਲ ਹੱਥ ਕਰਕੇ ਜਵਾਬ ਦਿੱਤਾ, " Singh, all people are cutting, So, I am also cutting." (ਸਿੰਘ, ਸਾਰੇ ਲੋਕ ਵਾਲ ਕਟਦੇ ਨੇ, ਇਸ ਲਈ ਮੈਂ ਵੀ ਕੱਟ ਦੇਂਦਾ ਹਾਂ)। ਸਾਡੇ ਪਿੱਛੇ ਉਥੇ ਸਮੁੰਦਰ ਸੀ। ਮੈਂ ਤੁਰੰਤ ਉਸ ਨੂੰ ਕਿਹਾ, "If all people jump in the sea, will you also jump." (ਜੇ ਸਾਰੇ ਉਸ ਸਮੁੰਦਰ ਵਿੱਚ ਡੁੱਬ ਮਰਨ ਤਾਂ ਤੂੰ ਵੀ ਡੁੱਬ ਮਰਨ ਲਈ ਛਾਲ ਮਾਰ ਦੇਵੇਂਗਾ। ਇੰਨਾ ਸੁਣਦੇ ਹੀ ਸਾਰੇ ਸੀਰੀਅਸ ਹੋ ਗਏ ਤੇ ਮੇਰੇ ਵੱਲ ਵੇਖਣ ਲੱਗ ਪਏ। ਮੈਂ ਨਾਲ ਲਗਦੇ ਹੀ ਕਿਹਾ ਕਿ ਜਦੋਂ ਮੈਂ ਤੁਹਾਡੇ ਰੱਬ ਈਸਾ ਮਸੀਹ ਦੀ ਫੋਟੋ ਵੇਖਦਾ ਹਾਂ ਤਾਂ ਉਸ ਦੇ ਵੀ ਵਾਲ ਹਨ, ਦਾੜ੍ਹੀ ਹੈ, ਮੁੱਛਾਂ ਹਨ। ਹੁਣ ਤੂੰ ਦੱਸ ਤੇਰੀਆਂ ਕਿਥੇ ਨੇ? ਕੀ ਤੂੰ ਆਪਣੇ ਰੱਬ ਦੀਆਂ ਹਦਾਇਤਾਂ ਨੂੰ ਨਹੀਂ ਮੰਨਦਾ? ਯਕੀਨ ਮੰਨਿਉ, ਉਸ ਵੇਲੇ ਕੈਬਿਨ 'ਚ ਇਕਦਮ ਸੰਨਾਟਾ ਛਾ ਗਿਆ। ਗੋਰਿਆਂ ਦੀ ਇਹ ਸਿਫਤ ਹੈ ਕਿ ਉਹ ਸੱਚ ਨੂੰ ਕਬੂਲ ਕਰਦੇ ਨੇ। ਅਗਰ ਕਿਸੇ ਥਾਂ ਉਹ ਗਲਤ ਹੁੰਦੇ ਨੇ ਤਾਂ ਆਪਣੀ ਗਲਤੀ ਝੱਟ ਮੰਨ ਲੈਂਦੇ ਹਨ ਤੇ ਗਲਤੀ ਦੱਸਣ ਵਾਲੇ ਦਾ ਪੂਰਾ ਸਤਿਕਾਰ ਕਰਦੇ ਹਨ ਕਿ ਤੂੰ ਸਾਡੀ ਗਲਤੀ ਦਸ ਕੇ ਚੰਗਾ ਕੀਤਾ ਹੈ। ਅਸੀਂ ਅੱਗੇ ਵਾਸਤੇ ਇਸ ਗਲਤੀ ਦਾ ਸੁਧਾਰ ਕਰਾਂਗੇ। ਸ਼ਾਇਦ ਇਸੇ ਕਰਕੇ ਉਹ ਲੋਕ ਅੱਜ ਦੁਨੀਆਂ 'ਤੇ ਛਾਏ ਹੋਏ ਹਨ। ਬਰਾਕ ਓਬਾਮਾ ਦੀ ਮਿਸਾਲ ਸੱਭ ਦੇ ਸਾਹਮਣੇ ਹਨ। ਕਿਵੇਂ ਗੋਰਿਆਂ ਨੇ ਨਸਲਵਾਦ ਤੋਂ ਉਪਰ ਉਠ ਕੇ ਇਕ ਕਾਲੇ ਨੂੰ ਆਪਣੇ ਰਾਜ ਸਿੰਘਾਸਨ 'ਤੇ ਬਿਠਾ ਦਿੱਤਾ ਤੇ ਸਾਡੇ ਲੋਕ 'ਜੱਟਪੁਣੇ' 'ਚੋਂ ਹੀ ਬਾਹਰ ਨਹੀਂ ਨਿਕਲੇ, ਕੌਮ ਤੇ ਦੇਸ਼ ਦਾ ਇਨ੍ਹਾਂ ਨੇ ਕੀ ਸਵਾਰਨੈ? ਭਲਾ ਹੋਵੇ 'ਸਪੋਕਸਮੈਨ' ਦਾ ਜਿਸ ਨੇ ਹਨੇਰੇ 'ਚ ਇਕ ਭਾਂਬੜ ਬਾਲ ਦਿੱਤਾ ਹੈ ਤੇ 'ਏਕਸ ਕੇ ਬਾਰਕ' ਜਥੇਬੰਦੀ ਦੇ ਰੂਪ ਵਿੱਚ ਜਾਤ-ਪਾਤ ਤੋਂ ਰਹਿਤ ਵਿਆਹ ਵੀ ਹੋਣ ਲੱਗ ਪਏ ਨੇ। ਉਮੀਦ ਕੀਤੀ ਜਾ ਸਕਦੀ ਹੈ ਕਿ ਜਿਵੇਂ ਬਾਬੇ ਨਾਨਕ ਨੇ ਜਾਤ ਪਾਤ ਤੋਂ ਉਪਰ ਉੱਠ ਕੇ ਇਕ ਨਿਵੇਕਲੇ ਸਮਾਜ ਦੀ ਸਿਰਜਣਾ ਕੀਤੀ ਸੀ, 'ਏਕਸ ਕੇ ਬਾਰਕ' ਜਥੇਬੰਦੀ ਉਸੇ ਨਿਵੇਕਲੇ ਸਮਾਜ 'ਚ ਆਏ ਗੰਧਲੇਪਨ ਨੂੰ ਦੂਰ ਕਰਨ 'ਚ ਕਾਮਯਾਬ ਹੋਵੇਗੀ।

ਉਸ ਗੋਰੇ ਦਾ ਮੂੰਹ ਅੱਡਿਆ ਹੀ ਰਹਿ ਗਿਆ। ਦੋ ਮਿੰਟ ਦੀ ਚੁੱਪ ਤੋਂ ਬਾਅਦ ਉਹ ਬੋਲਿਆ, "ਸਿੰਘ, ਤੂੰ ਠੀਕ ਕਹਿੰਦਾ ਹੈਂ! ਸਾਡੀ ਬਾਈਬਲ 'ਚ ਵੀ ਕੁੱਝ ਕੁ ਗੱਲਾਂ ਲਿਖੀਆਂ ਹਨ ਜਿਨ੍ਹਾਂ 'ਚੋਂ ਇਕ ਇਹ ਵੀ ਹੈ ਕਿ ਕੇਸ ਨਹੀਂ ਕੱਟਣੇ, ਲੇਕਿਨ ਸਿੰਘ ਅੱਜ ਕੋਈ ਵੀ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦਾ। ਇਸ ਕਰਕੇ ਸਾਰੇ ਹੀ ਕੇਸ ਕਟਾਈ ਜਾ ਰਹੇ ਹਨ।" ਇਨਾਂ ਕਹਿ ਕੇ ਉਹ ਚੁੱਪ ਹੋ ਗਿਆ।

ਲੰਚ ਟਾਈਮ ਖਤਮ ਹੋਣ ਵਿੱਚ ਹਾਲੇ ਸਮਾਂ ਬਾਕੀ ਸੀ। ਉਸ ਨੇ ਮੈਨੂੰ ਕਿਹਾ, "Singh, tell me something about your religion...?" (ਸਿੰਘ, ਮੈਨੂੰ ਆਪਣੇ ਧਰਮ ਬਾਰੇ ਕੁੱਝ ਦਸ....?)। ਮੈਂ ਉਸ ਨੂੰ ਆਪਣੇ ਪੰਜਾਂ ਕਕਾਰਾਂ ਬਾਰੇ ਦਸਿਆ। ਮੇਰੀ ਕ੍ਰਿਪਾਨ ਵੇਖ ਕੇ ਕਹਿਣ ਲੱਗਾ,

"Singh, you are very dangerous people I will not give any job to you, You will kill us." (ਸਿੰਘ, ਤੁਸੀਂ ਬੜੇ ਖਤਰਨਾਕ ਬੰਦੇ ਹੋ। ਮੈਂ ਤੁਹਾਨੂੰ ਕੋਈ ਕੰਮ ਨਹੀਂ, ਦੇਵਾਂਗਾ। ਤੁਸੀਂ ਤਾਂ ਸਾਨੂੰ ਮਾਰ ਸੁੱਟੋਗੇ)। ਮੈਂ ਕਿਹਾ, "ਨਹੀਂ ਨਹੀਂ, ਇਹ ਕਿਸੇ ਨੂੰ ਮਾਰਨ ਵਾਸਤੇ ਨਹੀਂ। ਇਹ ਸਵੈ-ਰੱਖਿਆ ਵਾਸਤੇ ਹੈ। ਜੇ ਤੁਸੀਂ ਮੈਨੂੰ ਮਾਰਨਾ ਚਾਹੋਗੇ, ਤਾਂ ਮੈਂ ਇਸ ਨਾਲ ਤੁਹਾਨੂੰ ਜ਼ਰੂਰ ਮਾਰਾਂਗਾ।" ਇੰਨਾ ਸੁਣਦੇ ਹੀ ਉਹ ਸਾਰੇ ਮੁਸਕਰਾ ਪਏ। ਫਿਰ ਮੈਂ ਆਪਣੀਆਂ ਚਾਰੇ ਕੁਰਹਿਤਾਂ ਬਾਰੇ ਦਸਿਆ।

ਕੇਸਾਂ ਬਾਰੇ ਉਹ ਪਹਿਲਾਂ ਹੀ ਕਾਫੀ ਕੁੱਝ ਸਮਝ ਚੁੱਕਾ ਸੀ। ਤਮਾਕੂ ਬਾਰੇ ਹੀ ਕਹਿਣ ਲੱਗਾ ਕਿ ਬਿਲਕੁਲ ਠੀਕ ਹੈ, ਨਹੀਂ ਖਾਣਾ ਚਾਹੀਦਾ ਕਿਉਂਕਿ ਉਹ ਆਪ ਵੀ ਸਿਗਰੇਟ ਵਗੈਰਾ ਨਹੀਂ ਸੀ ਪੀਂਦਾ। ਹਲਾਲ ਮੀਟ ਬਾਰੇ ਉਸ ਨੂੰ ਜ਼ਿਆਦਾ ਕੁੱਝ ਸਮਝ ਨਹੀਂ ਆਇਆ। ਲੇਕਿਨ ਜਦੋਂ ਮੈਂ ਪਰ ਇਸਤਰੀ ਗਮਨ ਬਾਰੇ ਦਸਿਆ ਤਾਂ ਉਹ ਬਹੁਤ ਤੜਫਿਆ ਤੇ ਕਹਿਣ ਲੱਗਾ ਕਿ ਇਹ ਬੰਦਿਸ਼ ਠੀਕ ਨਹੀਂ, ਇਸ ਦੀ ਖੁੱਲ੍ਹ ਹੋਣੀ ਚਾਹੀਦੀ ਹੈ। ਪਰ ਜਦੋਂ ਮੈਂ ਸਤਿਗੁਰਾਂ ਦੀ ਬਖਸ਼ਿਸ਼ ਸਦਕਾ ਉਸ ਨੂੰ ਵਿਆਹ ਦੇ ਪਵਿੱਤਰ ਰਿਸ਼ਤੇ ਬਾਰੇ ਏਡਜ਼ ਵਰਗੀ ਬੀਮਾਰੀ ਤੋਂ ਜਾਣੂ ਕਰਵਾਇਆ ਤੇ ਕਿਹਾ ਕਿ ਮੇਰੇ ਗੁਰੂ ਸਾਹਿਬ ਨੇ 500 ਸਾਲ ਪਹਿਲਾਂ ਹੀ ਸਾਨੂੰ ਇਸ ਰਸਤੇ 'ਤੇ ਜਾਣ ਤੋਂ ਮਨ੍ਹਾ ਕਰ ਦਿੱਤਾ ਸੀ। ਅਗਰ ਦੁਨੀਆਂ ਅੱਜ ਉਸ ਰਸਤੇ 'ਤੇ ਪੂਰੀ ਤਰ੍ਹਾਂ ਤੁਰੀ ਹੁੰਦੀ ਤਾਂ ਅੱਜ ਦੁਨੀਆਂ 'ਚ ਏਡਜ਼ ਵਰਗੀਆਂ ਬੀਮਾਰੀਆਂ ਨਹੀਂ ਸਨ ਹੋਣੀਆਂ। ਸਾਰੀ ਗੱਲਾਂ ਸੁਣਨ ਤੋਂ ਬਾਅਦ ਉਹ ਕਹਿਣ ਲੱਗਾ, "ਸਿੰਘ, ਤੂੰ ਬਿਲਕੁਲ ਠੀਕ ਕਹਿ ਰਿਹਾ ਹੈਂ। ਤੇਰਾ ਧਰਮ ਠੀਕ ਹੈ। ਮੈਂ ਤੈਨੂੰ ਤੇ ਤੇਰੇ ਧਰਮ ਨੂੰ ਸਲੂਟ ਕਰਦਾ ਹਾਂ।" ਲੰਚ ਟਾਈਮ ਖਤਮ ਹੋ ਚੁੱਕਾ ਸੀ ਤੇ ਅਸੀਂ ਸਾਰੇ ਹੀ ਆਪੋ-ਆਪਣੇ ਕੰਮ 'ਤੇ ਪਹੁੰਚ ਗਏ।

ਕੰਮ 'ਤੇ ਪਹੁੰਚ ਕੇ ਮੈਂ ਕੰਮ ਕਰਦੇ ਕਰਦੇ ਸੋਚ ਰਿਹਾ ਸੀ, 'ਸਤਿਗੁਰੂ ਜੀ, ਤੁਸੀਂ ਇੰਨੇ ਨਜ਼ਦੀਕ ਹੋ, ਅੱਜ ਪਤਾ ਲੱਗ ਗਿਆ ਹੈ। ਮੈਂ ਤਾਂ ਕਦੇ ਪੰਜਾਬੀ 'ਚ ਵੀ ਕਿਸੇ ਨੂੰ ਇਸ ਤਰ੍ਹਾਂ ਲੈਕਚਰ ਨਹੀਂ ਸੀ ਦਿਤਾ ਤੇ ਤੁਸੀਂ ਪਾਤਸ਼ਾਹ ਜੀਉ, ਮੇਰੇ ਕੋਲੋਂ ਅੰਗਰੇਜ਼ੀ 'ਚ ਲੈਕਚਰ ਦਿਵਾ ਲਿਆ। ਇਹ ਤੁਹਾਡੀ ਹੀ ਰਹਿਮਤ ਹੈ ਜੋ ਤੁਸੀਂ ਨਿਮਾਣੇ ਨੂੰ ਮਾਣ ਦਿੱਤਾ ਹੈ। ਆਪ ਜੀ ਦਾ ਕੋਟਿ ਕੋਟਿ ਧੰਨਵਾਦ।'

ਉਸ ਦਿਨ ਤੋਂ ਬਾਅਦ ਹਰ ਫ਼ੋਰਮੈਨ ਦੀਆਂ ਨਜ਼ਰਾਂ 'ਚ ਮੈਂ ਇਕ ਖਾਸ ਆਦਮੀ ਬਣ ਗਿਆ। ਹਰ ਗੋਰਾ ਮੈਨੂੰ ਮਿਸਟਰ ਸਿੰਘ ਕਹਿ ਕੇ ਬੁਲਾਉਣ ਲੱਗ ਗਿਆ। 20-22 ਦਿਨਾਂ ਬਾਅਦ ਸਾਡੀ ਤਨਖਾਹ ਆ ਗਈ। ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਮੈਂ ਵੇਖਿਆ ਕਿ ਮੇਰੀ ਤਨਖਾਹ 1400 ਦਰਾਮ ਤੋਂ ਵਧਾ ਕੇ 2400 ਦਰਾਮ ਕਰ ਦਿਤੀ ਗਈ ਤੇ ਬੋਨਸ ਵੱਖਰਾ ਹਰ ਮਹੀਨੇ। ਕੁੱਲ ਮਿਲਾ ਕੇ ਮੈਨੂੰ ਉਸ ਵੇਲੇ 4500 ਤੋਂ ਲੈ ਕੇ 5000 ਦਰਾਮ ਮਿਲਣ ਲੱਗ ਪਏ ਸਨ। ਮੈਂ ਆਸਾ ਦੀ ਵਾਰ ਰੋਜ਼ ਸੁਣਦਾ ਹੁੰਦਾ ਸੀ। **"ਆਪੇ ਦੇ ਵਡਿਆਈਆਂ, ਆਪੇ ਹੀ ਕਰਮ ਕਰਾਇੰਦਾ॥"** ਵਾਲੀ ਗੱਲ ਮੇਰੇ ਨਾਲ ਸੱਚ ਹੋ ਨਿਬੜੀ।

ਉਪਰੋਕਤ ਵਾਰਤਾ ਲਿਖਣ ਤੋਂ ਮੇਰਾ ਭਾਵ ਇਹ ਨਹੀਂ ਕਿ ਮੈਂ ਵਡਿਆਈ ਕਰਵਾਉਣੀ ਚਾਹੁੰਦਾ ਸੀ ਜਾਂ ਹੁਣ ਕਰਵਾਉਣੀ ਚਾਹੁੰਦਾ ਹਾਂ। ਨਹੀਂ ਬਿਲਕੁਲ ਨਹੀਂ। ਮੇਰਾ ਭਾਵ ਸਿਰਫ ਇੰਨਾ ਹੀ ਹੈ ਕਿ ਜਿਹੜੇ ਮੇਰੇ ਵੀਰ ਕੇਸ ਕਤਲ ਕਰਵਾ ਕੇ ਬਾਬੇ ਨਾਨਕ ਨੂੰ ਆਪਣਾ ਬੇਦਾਵਾ ਦੇਈਂ ਬੈਠੇ ਨੇ , ਉਨ੍ਹਾਂ ਅੱਗੇ ਤਰਲਾ ਹੈ ਕਿ ਮੁੜ ਆਉਣ ਆਪਣੇ ਘਰ ਨੂੰ, ਪਛਾਣੋ ਆਪਣੇ ਆਪ ਨੂੰ। ਜੋ ਸੁੰਦਰਤਾ ਤੁਹਾਨੂੰ ਅਕਾਲ ਪੁਰਖ ਪਰਮੇਸ਼ਰ ਨੇ ਦਿੱਤੀ ਹੈ, ਉਸ ਤੋਂ ਜ਼ਿਆਦਾ ਖੂਬਸੂਰਤ ਤੁਹਾਨੂੰ ਕੋਈ ਨਹੀਂ ਬਣਾ ਸਕਦਾ। ਤੁਹਾਨੂੰ ਤਾਂ ਗੁਰੂ ਪਾਤਸ਼ਾਹ ਨੇ ਸਿੰਘ (ਸ਼ੇਰ) ਬਣਾਇਆ ਸੀ ਤੇ ਕਦੇ ਕੋਈ ਸ਼ੇਰ ਵੀ ਨਾਈ ਕੋਲ ਆਪਣੀ ਹਜ਼ਾਮਤ ਕਰਵਾਉਣ ਗਿਐ? ਫਿਰ ਤੁਸੀਂ ਕਿਉਂ ਨਾਈ ਅੱਗੇ ਸਿਰ ਨਿੰਵਾਂ ਕਰ ਕੇ ਬਹਿ ਜਾਂਦੇ ਹੋ? ਜ਼ਰਾ ਸੋਚੋ, ਤੁਸੀਂ ਇਨ੍ਹਾਂ ਕੇਸਾਂ ਨੂੰ ਕਟਵਾ ਕੇ ਕਿੰਨਾ ਪੈਸਾ ਤੇ ਟਾਈਮ ਬਰਬਾਦ ਕੀਤਾ ਹੋਵੇਗਾ। ਲੇਕਿਨ ਇਹ ਫਿਰ ਵੀ ਆਈ ਜਾਂਦੇ ਨੇ। ਇਸ ਦਾ ਮਤਲਬ ਵਾਹਿਗੁਰੂ ਹਾਲੇ ਵੀ ਤੁਹਾਨੂੰ ਭੁੱਲ ਬਖਸ਼ਾਉਣ ਲਈ ਸਮਾਂ ਦੇ ਰਹੇ ਹਨ।

ਦੇਖਿਉ ਕਿਤੇ ਅੱਜਕਲ ਕਰਦਿਆਂ ਜ਼ਿੰਦਗੀ ਹੀ ਖਤਮ ਨਾ ਹੋ ਜਾਏ ਤੇ ਤੁਸੀਂ ਬਾਬੇ ਨਾਨਕ ਨੂੰ ਦਿੱਤਾ ਹੋਇਆ

ਬੇਦਾਵਾ ਪੜਵਾਉਣ ਤੋਂ ਵਾਂਝੇ ਹੀ ਨਾ ਰਹਿ ਜਾਇਉ। ਮਿਸਟਰ ਟਾਇਨਬੀ ਨੂੰ ਜਦੋਂ ਯੂ.ਐਨ.ਓ. 'ਚ ਪੁਛਿਆ ਗਿਆ ਕਿ ਤੂੰ ਸਾਰੀ ਦੁਨੀਆਂ ਘੁੰਮੀ ਹੈ, ਦਸ ਤੈਨੂੰ ਕਿਹੜਾ ਇਨਸਾਨ ਸੱਭ ਤੋਂ ਸੋਹਣਾ ਲੱਗਾ? ਤਾਂ ਉਸ ਦਾ ਜਵਾਬ ਸੀ, "ਉਹ ਸਿੱਖ ਜਿਸ ਨੇ ਦਾੜ੍ਹੀ ਕੇਸ ਰੱਖੇ ਹੋਏ ਹਨ।" ਤੇ ਸੱਭ ਤੋਂ ਬਦਸੂਰਤ ਇਨਸਾਨ ਬਾਰੇ ਪੁੱਛਣ 'ਤੇ ਉਸ ਦਾ ਜਵਾਬ ਸੀ, "ਉਹ ਸਿੱਖ ਜਿਸ ਨੇ ਦਾੜ੍ਹੀ ਕੱਟੀ ਹੋਈ ਹੈ।"

ਫ਼ੈਸਲਾ ਤੁਹਾਡੇ ਹੱਥ ਹੈ ਮੇਰੇ ਵੀਰੋ। ਤੁਸੀਂ ਦੁਨੀਆਂ ਦਾ ਸੱਭ ਤੋਂ ਖ਼ੂਬਸੂਰਤ ਇਨਸਾਨ ਬਣਨਾ ਹੈ ਜਾਂ ਬਦਸੂਰਤ? ਹੁਣ ਤਾਂ ਉਹ ਮਾਵਾਂ ਵੀ ਨਜ਼ਰ ਨਹੀਂ ਆਉਂਦੀਆਂ ਜਿਹੜੀਆਂ ਆਪਣੇ ਪੁੱਤਰਾਂ ਦੇ ਸਿੱਖੀ ਸਰੂਪ ਲਈ ਹੰਝੂ ਕੇਰਦੀਆਂ ਹੋਣ। ਡਾ. ਸਰਬਜੀਤ ਸਿੰਘ ਭੈਣ ਵਾਲਿਆਂ ਨੇ ਠੀਕ ਹੀ ਲਿਖਿਆ ਹੈ, "ਕਾਸ਼ ! ਐਸੀਆਂ ਮਾਵਾਂ ਅੱਜ ਫਿਰ ਪੈਦਾ ਹੋਣ ਜੋ ਬਚਪਨ ਤੋਂ ਹੀ ਆਪਣੇ ਬੱਚਿਆਂ ਨੂੰ ਐਸੀ ਗੁੜ੍ਹਤੀ ਦੇਣ ਕਿ ਬੱਚਾ ਵੱਡਾ ਹੋ ਕੇ ਆਪਣਾ ਸਿੱਖੀ ਸਰੂਪ ਨਾ ਛੱਡੇ।" ਮੈਨੂੰ ਅੱਜ ਵੀ ਯਾਦ ਹੈ ਜਦੋਂ ਦੁਬਈ 'ਚ ਪ੍ਰੋ: ਦਰਸ਼ਨ ਸਿੰਘ ਨੇ ਮਾਂ ਨੂੰ ਉਸ ਦੀ ਜ਼ਿੰਮੇਵਾਰੀ ਸਮਝਾਉਂਦੇ ਹੋਏ ਕੀਰਤਨ ਕੀਤਾ ਸੀ। ਉਦੋਂ ਉਨ੍ਹਾਂ ਨੇ ਜ਼ਿਕਰ ਕੀਤਾ ਕਿ ਮਹਾਰਾਜਾ ਦਲੀਪ ਸਿੰਘ ਜਦੋਂ 22 ਸਾਲ ਬਾਅਦ ਆਪਣੀ ਮਾਂ, ਮਹਾਰਾਣੀ ਜ਼ਿੰਦਾ ਨੂੰ ਮਿਲਣ ਲਈ ਆਇਆ ਤਾਂ ਮਾਂ ਦੀਆਂ ਅੱਖਾਂ 'ਚ ਜੋਤ ਨਹੀਂ ਸੀ। ਜਿਉਂ ਹੀ ਉਸ ਨੇ ਮਹਾਰਾਜਾ ਦਲੀਪ ਸਿੰਘ ਦੇ ਸਿਰ 'ਤੇ ਹੱਥ ਫੇਰਿਆ ਤਾਂ ਮਾਂ ਇਕਦਮ ਪਿੱਛੇ ਹਟ ਗਈ। ਦਲੀਪ ਸਿੰਘ ਦੇ ਸਿਰ 'ਤੇ ਕੇਸ ਨਹੀਂ ਸਨ। ਮਾਂ ਕਹਿਣ ਲੱਗੀ, "ਐ ਦੁਨੀਆਂ ਦੇ ਲੋਕੋ ਮੇਰੇ ਨਾਲ ਧੋਖਾ ਨਾ ਕਰੋ, ਇਹ ਮੇਰਾ ਦਲੀਪ ਨਹੀਂ ਹੋ ਸਕਦਾ।" ਦਲੀਪ ਸਿੰਘ ਨੇ ਬਥੇਰਾ ਤਰਲਾ ਕੀਤਾ ਕਿ ਮਾਂ ਮੈਂ ਹੀ ਤੇਰਾ ਪੁੱਤਰ ਹਾਂ ਲੇਕਿਨ ਮਹਾਰਾਣੀ ਜ਼ਿੰਦਾ ਨੇ ਇਕ ਨਾ ਸੁਣੀ। 22 ਸਾਲ ਬਾਅਦ ਵੀ ਮਾਂ ਨੇ ਆਪਣੇ ਪੁੱਤਰ ਨੂੰ ਮਿਲਣੋਂ ਨਾਂਹ ਕਰ ਦਿੱਤੀ ਕਿਉਂਕਿ ਉਸ ਨੇ ਸਿੱਖੀ ਦਾ ਤਿਆਗ ਕਰ ਦਿੱਤਾ ਸੀ। ਆਖਰ ਦਲੀਪ ਸਿੰਘ ਨੇ ਆਪਣੀ ਮਾਂ ਨਾਲ ਵਾਅਦਾ ਕੀਤਾ ਤੇ ਇਤਿਹਾਸ ਗਵਾਹ ਹੈ ਕਿ ਦਲੀਪ ਸਿੰਘ ਨੇ ਮੁੜ ਤੋਂ ਆਪਣੇ ਕੇਸ ਰੱਖੇ ਤੇ ਮਾਂ ਨਾਲ ਕੀਤਾ ਵਾਅਦਾ ਪੂਰਾ ਕੀਤਾ। ਕੀ ਅੱਜ ਦੀਆਂ ਮਾਵਾਂ ਬਣਨਗੀਆਂ ਮਹਾਰਾਣੀ ਜ਼ਿੰਦਾ ਜਾਂ ਫਿਰ ਇਸੇ ਤਰ੍ਹਾਂ ਹੀ ਆਪਣੇ ਬੱਚਿਆਂ ਨੂੰ ਕੰਨਾਂ ਵਿੱਚ ਨੱਤੀਆਂ (ਵਾਲੀਆਂ) ਪੁਆ ਕੇ, ਰੁੰਡ-ਮੁੰਡ ਬਣਿਆ ਵੇਖ ਹੀ ਖੁਸ਼ ਹੁੰਦੀਆਂ ਰਹਿਣਗੀਆਂ। ਮੇਰੀਉ ਭੈਣੋ, ਮੇਰੀ ਮਾਤਾਉ ਯਾਦ ਕਰੋ ਮਾਂ ਗੁਜਰੀ ਨੂੰ ਜਿਹੜੀ ਤਿੰਨ ਦਿਨ ਆਪਣੇ ਮਾਸੂਮ ਪੋਤਰਿਆਂ ਨੂੰ ਲੈ ਕੇ ਠੰਢੇ ਬੁਰਜ 'ਚ ਬੈਠੀ ਬੈਠੀ ਇਹੀ ਸਮਝਾਉਂਦੀ ਰਹੀ ਕਿ ਵੇਖਿਉ ਮੇਰੇ ਬੱਚਿਉ, ਡੋਲ ਨਾ ਜਾਇਉ, ਮਰ ਜਾਇਉ, ਸ਼ਹੀਦ ਹੋ ਜਾਇਉ ਪਰ ਸਿੱਖੀ ਨਾ ਛਡਿਉ। ਵੇਖਿਉ ਕਿਤੇ ਆਪਣੇ ਪਿਉ, ਦਾਦੇ ਦੀ ਪੱਗ ਨੂੰ ਲਾਜ ਨਾ ਲਾ ਦਇਉ। ਇੰਨੇ ਘੋਰ ਦੁੱਖ ਸਹਾਰਨ ਤੋਂ ਬਾਅਦ ਵੀ ਉਨ੍ਹਾਂ ਬੱਚਿਆਂ ਨੇ ਸਿੱਖੀ ਨਾ ਛੱਡੀ ਅਤੇ ਆਪਣੇ ਆਪ ਨੂੰ ਨੀਹਾਂ 'ਚ ਜ਼ਿੰਦਾ ਚਿਣਵਾ ਲਿਆ। ਅੱਜ ਦੁਨੀਆਂ ਉਸ ਅਸਥਾਨ 'ਤੇ ਜਾ ਕੇ ਨਮਸਕਾਰਾਂ ਕਰਦੀ ਹੈ। ਬਣੋ ਮਾਂ ਗੁਜਰੀ, ਬਣੋ ਮਹਾਰਾਣੀ ਜ਼ਿੰਦਾ ਤੇ ਮੋੜ ਲਿਆਉ ਇਨ੍ਹਾਂ ਭੁੱਲੇ ਨੌਜੁਆਨਾਂ ਨੂੰ ਆਪਣੇ ਘਰਾਂ ਨੂੰ ਤਾਂ ਜੋ ਸਿੱਖੀ ਦਾ ਇਹ ਬਾਗ ਫਿਰ ਤੋਂ ਆਪਣੀ ਬਹਾਰ 'ਚ ਆ ਸਕੇ। ਹੁਣ ਇਹ ਨਾ ਕਹਿਣਾ ਕਿ ਅਸੀਂ ਉਨ੍ਹਾਂ ਮਹਾਨ ਆਤਮਾਵਾਂ ਦੀ ਬਰਾਬਰੀ ਨਹੀਂ ਕਰ ਸਕਦੇ। ਉਹ ਤਾਂ ਆਏ ਹੀ ਕੁਰਬਾਨੀ ਕਰਨ ਸਨ ਜਿਵੇਂ ਕਿ ਤਰਸੇਮ ਬਸ਼ਰ ਜੀ ਨੇ ਲਿਖਿਆ ਹੈ। ਨਹੀਂ ਨਹੀਂ, ਉਹ ਵੀ ਸਾਡੇ ਵਰਗੇ ਹੀ ਸਨ। ਫਰਕ ਸਿਰਫ ਇੰਨਾ ਹੈ ਕਿ ਉਹ ਅਤਿ ਦੇ ਦੁੱਖ ਵਿੱਚ ਵੀ ਡੋਲੇ ਨਹੀਂ ਸਨ ਤੇ ਅਸੀਂ ਅਤਿ ਦੇ ਸੁੱਖਾਂ ਵਿੱਚ ਵੀ ਡੋਲ ਰਹੇ ਹਾਂ। ਮੈਨੂੰ ਬੜਾ ਰੋਣਾ ਆਉਂਦਾ ਹੈ, ਉਨ੍ਹਾਂ ਮਾਂ-ਬਾਪ 'ਤੇ ਜਿਹੜੇ ਆਪਣੇ ਬੱਚੇ ਦੀ ਗਲਤੀ 'ਤੇ ਪਰਦਾ ਪਾਉਣ ਵਾਸਤੇ ਕਹਿ ਦਿੰਦੇ ਨੇ, "ਜੀ ਬੱਚੇ ਦਾ ਸਿਰ ਦੁਖਦਾ ਰਹਿੰਦਾ ਸੀ। ਇਸ ਕਰਕੇ ਇਸ ਦੇ ਵਾਲ ਕਟਵਾ ਦਿੱਤੇ।" ਇਸ ਤਰ੍ਹਾਂ ਦੇ ਬਹਾਨੇ ਬਣਾ ਕੇ ਕੰਮ ਨਹੀਂ ਚਲਣਾ। ਗੁਰੂ ਪਾਤਸ਼ਾਹ ਵੀ ਸਾਡੀ ਸਹਾਇਤਾ ਤਾਂ ਹੀ ਕਰਨਗੇ ਜੇ ਅਸੀਂ ਉਨ੍ਹਾਂ ਦੇ ਕਹਿਣੇ ਵਿੱਚ ਹੋਵਾਂਗੇ। ਕੇਸ ਉਸ ਅਕਾਲ ਪੁਰਖ ਵਲੋਂ ਦਿੱਤੀ ਹੋਈ ਇਕ ਵੱਡਮੁਲੀ ਦਾਤ ਹਨ ਤੇ ਇਨ੍ਹਾਂ ਦੀ ਸੰਭਾਲ ਕਰਨਾ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ।

—0—

# ਕੱਤਕ ਨਹੀਂ ਵੈਸਾਖ

## ਜਨਮ ਸਾਖੀ ਭਾਈ ਬਾਲਾ ਦੀ ਅਸਲੀਅਤ

*ਸਰਵਜੀਤ ਸਿੰਘ ਸੈਕਰਾਮੈਂਟੋ*

ਜਨਮ ਅਤੇ ਸਾਖੀ ਦੇ ਮੇਲ ਤੋਂ ਬਣੇ ਜਨਮਸਾਖੀ ਦਾ ਭਾਵ ਹੈ ਜਨਮ ਦੀ ਗਵਾਹੀ। ਸਿੱਖ ਇਤਿਹਾਸ ਨਾਲ ਸਬੰਧਿਤ ਜਨਮ ਸਾਖੀ, ਕੇਵਲ ਜਨਮ ਦੀ ਗਵਾਹੀ ਹੀ ਨਹੀ ਸਗੋਂ ਜੀਵਨ ਦੀ ਕਹਾਣੀ ਹੈ। ਵਿਦਵਾਨਾਂ ਦਾ ਮੱਤ ਹੈ ਕਿ ਜਨਮ ਸਾਖੀ ਗੁਰੂ ਜੀ ਦੇ ਜਨਮ ਨਾਲ ਸਬੰਧਿਤ ਸਾਖੀ ਦਾ ਸਿਰਲੇਖ ਸੀ ਜੋ ਹੌਲੀ-ਹੌਲੀ ਸਾਖੀਆਂ ਦੇ ਸਮੂਹ ਦਾ ਹੀ ਸਿਰਲੇਖਬਣ ਗਿਆ। ਸਿੱਖ ਇਤਿਹਾਸ ਦੇ ਪੁਰਾਤਨ ਵਸੀਲਿਆਂ ਵਿਚ ਜਨਮ ਸਾਖੀਆਂ ਦਾ ਮਹੱਤਵਪੂਰਨ ਅਸਥਾਨ ਹੈ। ਸਿੱਖ ਸਾਹਿਤ ਵਿਚ ਮਿਲਦੀਆਂ ਜਨਮ ਸਾਖੀਆਂ, ਪੁਰਾਤਨ ਜਨਮ ਸਾਖੀ ਜੋ ਹਾਫਜ਼ਾ ਵਾਦੀ, ਵਲਾਇਤ ਵਾਲੀ ਅਤੇ ਕੌਲਬਰੁਕ ਵਾਲੀ ਜਨਮ ਸਾਖੀ ਆਦਿ ਨਾਵਾਂ ਨਾਲ ਵੀ ਜਾਣੀ ਜਾਂਦੀ ਹੈ, ਪੋਥੀ ਸਚ ਖੰਡ ਮਿਹਰਬਾਨ ਵਾਲੀ ਜਨਮ ਸਾਖੀ, ਆਦਿ ਸਾਖੀਆਂ ਸ਼ੰਭੂ ਨਾਥ ਵਾਲੀ ਜਨਮ ਪਤ੍ਰੀ, ਭਾਈ ਬਾਲੇ ਵਾਲੀ ਜਨਮ ਸਾਖੀ, ਗਿਆਨ ਰਤਨਾਵਲੀ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ, ਜਨਮ ਸਾਖੀ ਨਾਨਕ ਸ਼ਾਹ ਕੀ ਕ੍ਰਿਤ ਸੰਤ ਦਾਸ ਛਿੱਬਰ, ਜੋ ਭਾਈ ਬਾਲੇ ਵਾਲੀ ਦਾ ਹੀ ਕਾਵਿਕ ਰੂਪ ਹੈ, ਆਦਿ ਸਾਖੀਆਂ ਭਾਈ ਬੂਲਾ ਦੀ ਕ੍ਰਿਤ ਅਤੇ ਸ਼ੀਹਾ ਉੱਪਲ ਦੀ ਕ੍ਰਿਤ ਸਾਖੀ ਮਹਿਲ ਪਹਿਲੇ ਕੀ ਪ੍ਰਸਿੱਧ ਹਨ। ਜਨਮ ਸਾਖੀਆਂ ਵਿੱਚ ਸਭ ਤੋਂ ਵੱਧ ਪ੍ਰਚੱਲਤ ਹੈ ਭਾਈ ਬਾਲੇ ਵਾਲੀ ਜਨਮ ਸਾਖੀ।ਇਸ ਦੇ ਪ੍ਰਚੱਲਤ ਹੋਣ ਦਾ ਕਾਰਨ ਹੈ ਪਿਛਲੀ ਡੇਢ ਸਦੀ ਤੋਂ ਗੁਰਦਵਾਰਿਆਂ ਵਿੱਚ ਭਾਈ ਸੰਤੋਖ ਸਿੰਘ ਦੇ ਲਿਖੇ ਸੂਰਜ ਪ੍ਰਕਾਸ਼ ਦੀ ਹੋ ਰਹੀ ਕਥਾ। ਇਸ ਜਨਮ ਸਾਖੀ ਦੇ ਹੱਥ ਲਿਖਤ ਉਤਾਰੇ ਬਹੁਤ ਮਿਲਦੇ ਹਨ ਅਤੇ ਛਾਪੇ ਖ਼ਾਨੇ ਵਾਲਿਆਂ ਨੇ ਵੀ ਵਾਰ-ਵਾਰ ਇਸੇ ਨੂੰ ਹੀ ਛਾਪਿਆ ਹੈ। ਇਸ ਚ ਕੋਈ ਸ਼ੱਕ ਨਹੀ ਕਿ ਭਾਈ ਬਾਲੇ ਦੇ ਨਾਮ ਨਾਲ ਜਾਣੀ ਜਾਂਦੀ ਜਨਮ ਸਾਖੀ ਦਾ ਹੀ ਪ੍ਰਚਾਰ ਸਭ ਤੋਂ ਵੱਧ ਹੋਇਆ ਹੈ। ਦੂਜੇ ਪਾਸੇ ਇਹ ਵੀ ਸੱਚ ਹੈ ਕਿ ਜਨਮ ਸਾਖੀਆਂ ਦੀ ਪ੍ਰਮਾਣਿਕਤਾ ਬਾਰੇ ਵੀ ਸਭ ਤੋਂ ਵੱਧ ਪਰਖ-ਪੜਚੋਲ, ਭਾਈ ਬਾਲੇ ਵਾਲੀ ਜਨਮ ਸਾਖੀ ਦੀ ਹੀ ਹੋਈ ਹੈ।

ਭਾਈ ਬਾਲੇ ਵਾਲੀ ਜਨਮ ਸਾਖੀ ਦੀ ਪਰਖ ਦੇ ਆਰੰਭਕ ਉਪਰਾਲੇ ਵਜੋਂ, ਸਿੰਘ ਸਭਾ ਦੇ ਸਮੇਂ 1884 ਈ:ਵਿਚ ਪ੍ਰੋ: ਗੁਰਮੁਖ ਸਿੰਘ ਜੀ ਨੇ 'ਜਨਮ ਕੁੰਡਲੀਆਂ' ਲੇਖ ਆਪਣੇ ਮਾਸਿਕ ਪਤ੍ਰਿਕਾ ਸੁਧਾਰਕ ਵਿੱਚ ਛਾਪਿਆ ਸੀ। ਪਰ ਠੋਸ ਆਲੋਚਨਾਤਮਿਕ ਅਧਿਐਨ ਦਾ ਮੁੱਢ ਸ. ਕਰਮ ਸਿੰਘ ਹਿਸਟੋਰੀਅਨ ਨੇ 1912 ਈ:ਵਿਚ, 'ਕੱਤਕ ਕਿ ਵੈਸਾਖ' ਲਿਖ ਕੇ ਬੰਨ੍ਹਿਆਂ ਸੀ। ਇਸੇ ਤਰ੍ਹਾਂ ਹੀ ਪੁਰਾਤਨ ਜਨਮ ਸਾਖੀਆਂ ਦੀ ਸਾਂਭ-ਸੰਭਾਲ ਅਤੇ ਮੁੜ ਸੰਪਾਦਨਾ ਦਾ ਕਾਰਜ ਭਾਈ ਵੀਰ ਸਿੰਘ ਨੇ 1926 ਈ: ਵਿਚ, ਵਲੈਤ ਵਾਲੀ ਜਨਮਸਾਖੀ ਅਤੇ ਹਾਫਜਾਵਾਦੀ ਜਨਮਸਾਖੀ, ਜੋ ਲੱਗ ਭੱਗ ਸਮਰੂਪ ਹੀ ਹਨ, ਦੇ ਅਧਾਰ ਤੇ ਪੁਰਾਤਨ ਜਨਮਸਾਖੀ ਦੀ ਸੰਪਾਦਨਾ ਕਰਕੇ ਆਰੰਭ ਦਿੱਤਾ ਸੀ। ਪਰ ਵਿਦਿਅਕ ਅਦਾਰਿਆਂ ਵਿਚ ਵੱਡੀ ਪੱਧਰ ਤੇ ਇਸ ਵਿਸ਼ੇ ਤੇ ਖੋਜ ਕਾਰਜ ਦਾ ਆਰੰਭ, ਗੁਰੂ ਨਾਨਕ ਜੀ ਦੇ ਪ੍ਰਕਾਸ਼ ਦੀ ਪੰਜਵੀਂ ਸ਼ਤਾਬਦੀ ਭਾਵ 1969 ਈ:ਦੇ ਆਸ-ਪਾਸ ਹੀ ਹੋਇਆ ਸੀ।

ਸ. ਕਰਮ ਸਿੰਘ ਹਿਸਟੋਰੀਅਨ ਜੀ ਲਿਖਦੇ ਹਨ, ਭਾਈ ਬਾਲੇ ਵਾਲੀ ਜਨਮ ਸਾਖੀ ਦੀ ਪੁਰਾਣੀ ਤੋਂ ਪੁਰਾਣੀ ਕਾਪੀ ਜੋ ਮਿਲ ਸਕੀ ਹੈ ਉਹ ਜਗਰਾਵੀਂ ਇਕ ਡੇਰੇ ਵਿਚੋਂ ਮਿਲੀ ਹੈ, ਇਸ ਦੇ ਲਿਖੇ ਜਾਣ ਦਾ ਸੰਮਤ 1781 ਮਿਤੀ ਮੱਘਰ ਵਦੀ ਦਸਮੀ ਹੈ। ਇਸ ਤੋਂ ਪਹਿਲਾਂ ਦੀ ਲਿਖੀ ਹੋਈ ਕਾਪੀ ਨਹੀਂ ਮਿਲਦੀ।(ਪੰਨਾ 115) ਹੁਣ ਖੋਜੀ ਵਿਦਵਾਨਾਂ ਨੂੰ ਬਿਕ੍ਰਮੀ 1715 ਸੰਮਤ ਦੀ ਲਿਖੀ ਹੋਈ ਹੱਥ ਲਿਖਤ ਮਿਲੀ ਹੈ ਜੋ ਸ੍ਰੀ ਪਿਆਰੇ ਲਾਲ ਕਪੂਰ, ਦੀ ਸੰਤਾਨ ਪਾਸ

ਸੁਰਖਿਅਤ ਹੈ। ਹੁਣ ਤਾਈਂ ਮਿਲੀਆਂ ਹੱਥ ਲਿਖਤਾਂ 'ਚ ਇਹ ਸਭ ਤੋਂ ਪੁਰਾਣੀ ਹੱਥ ਲਿਖਤ ਮੰਨੀ ਗਈ ਹੈ। ਇਹ ਇਕੋ ਹੱਥ ਦੀ ਲਿਖਤ ਹੈ। ਇਸ ਦਾ ਲੇਖਕ ਲਾਹੌਰ ਨਿਵਾਸੀ ਗੋਰਖ ਨਾਥ ਹੈ। ਸੰਮਤ ੧੭੧੫ ਮਾਘ ਸੁਦੀ ੬ ਪੋਥੀ ਲਿਖੀ ਗੁਰਪ੍ਰਸਾਦ ਗੋਰਖ ਦਾਸ ਸੰਗਤ ਗੁਰੂ ਜਾਚਕ । ਇਹ ਤਾਰੀਖ 18 ਜਨਵਰੀ 1659 ਈ: (ਜੂਲੀਅਨ) ਬਣਦੀ ਹੈ। ਪਰ ਇਸ ਜਨਮ ਸਾਖੀ ਦੇ ਆਰੰਭ ਵਿੱਚ ਹੀ ਇਸ ਦਾ ਲੇਖਕ ਲਿਖਦਾ ਹੈ, ਜਨਮ ਸਾਖੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਸੰਮਤ 1582, ਪੰਦ੍ਰਾ ਸੈ ਬੈਆਸੀਆਂ ਮਿਤ੍ਰੀ ਵੈਸਾਖ ਸੁਦੀ ਪੰਚਮੀ ਪੋਥੀ ਲਿਖੀ । ਇਹ ਤਾਰੀਖ 27 ਅਪ੍ਰੈਲ 1525 ਈ: ਬਣਦੀ ਹੈ। ਜਦੋਂ ਕਿ ਗੁਰੂ ਜੀ ਅੱਸੂ ਵਦੀ 10 ਸੰਮਤ 1596 ਬਿਕ੍ਰਮੀ (7 ਸਤੰਬਰ 1539 ਈ:) ਜੋਤੀ ਜੋਤ ਸਮਾਏ ਸਨ।

ਕੋਈ ਸਮਾਂ ਸੀ ਜਦੋਂ ਸਾਧਨਾਂ ਦੀ ਕਮੀ ਕਾਰਨ ਸਿੱਖਾਂ ਵਿੱਚ ਪੜ੍ਹਨ ਦੀ ਬਹੁਤੀ ਰੁਚੀ ਨਹੀ ਸੀ। ਆਪ ਪੜ੍ਹਨ ਅਤੇ ਪਰਖ ਪੜਚੋਲ ਦੀ ਬਜਾਏ, ਪ੍ਰਚਾਰਕਾਂ ਵੱਲੋਂ ਸੁਣਾਈਆਂ ਸਾਖੀਆਂ ਨੂੰ ਹੀ ਸੱਚ ਮੰਨ ਲਿਆ ਜਾਂਦਾ ਸੀ। ਅੱਜ ਸਾਡੇ ਪਾਸ ਬਹੁਤ ਸਾਰੇ ਸਾਧਨ ਹਨ ਅਤੇ ਪ੍ਰਚਾਰਕਾਂ ਦੀ ਨਵੀਂ ਪੀੜ੍ਹੀ, ਕੁਝ ਇਕ ਨੂੰ ਛੱਡ ਕੇ, ਪੜ੍ਹੀ ਲਿਖੀ ਹੈ, ਜੋ ਇਤਿਹਾਸ 'ਚ ਦਰਜ ਸਾਖੀਆਂ ਨੂੰ ਗੁਰਬਾਣੀ ਦੀ ਕਸਵੱਟੀ ਅਤੇ ਵਿਗਿਆਨਕ ਨਿਯਮਾਂ ਨਾਲ ਪਰਖ ਪੜਚੋਲ ਕੇ ਪੇਸ਼ ਕਰਦੇ ਹਨ। ਪੜ੍ਹਨ-ਲਿਖਣ ਦੀ ਰੁਚੀ ਰੱਖਣ ਵਾਲੇ ਸੱਜਣ ਇਹ ਜਾਣਦੇ ਹਨ ਕਿ ਬਾਲੇ ਵਾਲੀ ਜਨਮ ਸਾਖੀ ਜੋ ਅੱਜ ਪ੍ਰਚਲਿਤ ਹੈ, ਇਹ ਗੁਰੂ ਅੰਗਦ ਦੇਵ ਜੀ ਵੱਲੋਂ ਲਿਖਾਈ, ਜਨਮ ਸਾਖੀ ਨਹੀਂ ਹੈ। ਬਹੁਗਿਣਤੀ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਭਾਈ ਬਾਲੇ ਦੇ ਨਾਮ ਨਾਲ ਜਾਣੀ ਜਾਂਦੀ ਜਨਮ ਸਾਖੀ ਹੰਦਾਲੀਆਂ ਵੱਲੋਂ ਲਿਖਵਾਈ ਹੋਈ ਹੈ। ਇਸ ਵਿੱਚ ਹੰਦਾਲ ਨੂੰ ਗੁਰੂ ਜੀ ਤੋਂ ਵੱਡਾ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੋਈ ਹੈ। ਇਸ ਜਨਮ ਸਾਖੀ ਵਿੱਚ ਬੇਅੰਤ ਭੁੱਲਾਂ ਦੇ ਨਾਲ-ਨਾਲ ਗੁਰੂ ਜੀ ਦਾ ਨਿਰਾਦਰ ਕਰਨ ਵਾਲੀਆਂ ਸਾਖੀਆਂ ਵੀ ਦਰਜ ਹਨ।ਜਿਵੇ ਕਿ ਮਝੌਤ ਵਾਲੀ ਅਤੇ ਸਹਿਜਕੁਸਹਿਜ ਵਾਲੀ ਸਾਖੀ।

ਹੰਦਾਲ ਦਾ ਜਨਮ, ਸੰਮਤ 1630 ਬਿਕ੍ਰਮੀ ਵਿਚ ਹੋਇਆ ਸੀ। ਸੰਮਤ ੧੬੩੦ ਵਿਸਾਖ ਸੁਦੀ ਪੂਰਨਮਾਸ਼ੀ ਸਵਾਂਤੀ ਨਿਛੱਤ੍ਰ ਡੇਢ ਪਹਿਰ ਰਾਤ ਰਹਿੰਦੀ ਐਤਵਾਰ ਗੁਰੂ ਜੀ ਦਾ ਜਨਮ ਹੋਇਆ (ਸ੍ਰੀ ਗੁਰੂ ਹੰਦਾਲ ਪ੍ਰਕਾਸ਼, ਪੰਨਾ 31) (ਯਾਦ ਰਹੇ ਵੈਸਾਖ ਸੁਦੀ ਪੂਰਨਮਾਸ਼ੀ ਨੂੰ 17 ਅਪ੍ਰੈਲ ਦਿਨ ਸ਼ੁੱਕਰਵਾਰ ਸੀ ਨਾਕਿ ਐਤਵਾਰ)ਹੰਦਾਲਦੀ ਮੌਤ ਸੰਮਤ ੧੭05 ਬਿਕ੍ਰਮੀ ਨੂੰ ਹੋਈ ਸੀ। ਇਸ ਦੇ ਪੁੱਤਰ ਬਿਧੀ ਚੰਦ ਦਾ ਜਨਮ ਸੰਮਤ 1660 ਬਿਕ੍ਰਮੀ ਅਤੇ ਮੌਤ ਸੰਮਤ 1715 ਬਿਕ੍ਰਮੀ ਨੂੰ ਹੋਈ ਸੀ। ਬਾਲ ਚੰਦ, ਬਿਧੀ ਚੰਦ ਤੋਂ 3 ਸਾਲ ਵੱਡਾ ਸੀ। ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਬਾਲ ਚੰਦ ਹੀ ਬਾਲਾ ਹੈ।

ਡਾ. ਗੁਰਬਚਨ ਕੌਰ ਜੀ ਲਿਖਦੇ ਹਨ, ਬਾਲਾ, ਇਸ ਜਨਮ ਸਾਖੀ ਦਾ ਵਿਸ਼ੇਸ਼ ਪਾਤਰ ਹੈ ਜੋ ਗੁਰੂ ਨਾਨਕ ਜੀ ਦਾ ਸਾਥੀ ਹੋਣ ਦਾ ਦਾਅਵਾ ਕਰਦਾ ਹੈ ਤੇ ਆਪਣੇ ਆਪ ਨੂੰ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਗੁਰੂ ਨਾਨਕ ਦੀ ਜੀਵਨੀ ਲਿਖਾਉਣ ਵਾਲਾ ਸਿੱਧ ਕਰਦਾ ਹੈ। ਪਰ ਜਨਮ ਸਾਖੀ ਦੀਆਂ ਅੰਦਰਲੀਆਂ ਗਵਾਹੀਆਂ ਦੇ ਅਧਾਰ ਉੱਤੇ ਸਿੱਧ ਕੀਤਾ ਗਿਆ ਹੈ ਕਿ ਇਹੋ ਜਿਹਾ ਕੋਈ ਇਤਿਹਾਸਿਕ ਵਿਅਕਤੀ ਨਹੀਂ ਹੋਇਆ, ਸਗੋਂ ਇਸ ਸਾਰੇ ਖੜ ਜੰਤਰ ਨੂੰ ਰਚਣ ਦਾ ਕੰਮ, ਬੜੀ ਚਤਰਾਈ ਨਾਲ, ਹੰਦਾਲ ਦੇ ਜੇਠੇ ਲੜਕੇ 'ਬਾਲ ਚੰਦ ਨੇ ਕੀਤਾ ਹੈ। ਇਹ ਇਕ ਨਵੀਂ ਲੱਭਤ ਹੈ (ਜਨਮ ਸਾਖੀ ਭਾਈ ਬਾਲਾ ਦਾ ਪਾਠ-ਪ੍ਰਮਾਣੀਕਰਣ ਤੇ ਆਲੋਚਨਾਤਮਿਕ ਸੰਪਾਦਨ, ਪੰਨਾ 146)

ਕਵੀ ਸੰਤੋਖ ਸਿੰਘ ਨੇ ਆਪਣੇ ਗ੍ਰੰਥ 'ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ' ਦੇ 37ਵੇਂ ਅਧਿਆਇ ਨਾਨਕ ਪ੍ਰਕਾਸ਼ ਕਿਨ੍ਹਾਂ ਪੁਸਤਕਾਂ ਤੋਂ ਬਣਿਆ ਵਿੱਚ ਆਪਣੇ ਸਰੋਤਾਂ ਦਾ ਜਿਕਰ ਕਰਦੇ ਲਿਖਦੇ ਹਨ:

*ਪੂਰਬ ਪੋਥੀ ਜੋ ਲਿਖੀ ਸ੍ਰੀ ਨਾਨਕ ਇਤਿਹਾਸ।*
*ਲਿਖਵਾਈ ਅੰਗਦ ਗੁਰੂ ਬਾਲੇ ਬਦਨ ਪ੍ਰਕਾਸ਼॥੧੩॥*

ਉਪ੍ਰੋਕਤ ਪੰਗਤੀ ਤੋਂ ਸਪੱਸ਼ਟ ਹੈ ਕਿ ਕਵੀ ਭਾਈ ਸੰਤੋਖ ਸਿੰਘ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਜਿਕਰ ਕਰ ਰਹੇ ਹਨ ਜੋ ਇਨ੍ਹਾਂ ਦਾ ਇਤਿਹਾਸਕ ਸਰੋਤ ਹੈ। ਇਸ ਤੋਂ ਅੱਗੇ ਕਵੀ ਜੀ, ਹੰਦਾਲ ਦਾ ਜਿਕਰ ਕਰਦੇ ਹੋਏ ਲਿਖਦੇ ਹਨ ਕਿ ਹੰਦਾਲ ਦੇ ਘਰ ਇਕ ਨੀਚ ਪੈਦਾ ਹੋ ਗਿਆ। ਜਿਸ ਦੇ ਹੱਥ ਗੁਰੂ ਅੰਗਦ ਜੀ ਵੱਲੋਂ ਲਿਖਵਾਈ ਪੋਥੀ ਆ ਗਈ। ਉਸ ਨੇ ਇਕ ਕਬੀਰ ਪੰਥੀ ਨਾਲ ਮਿਲ ਕੇ ਮਿਲਾਵਟੀ ਪੋਥੀ

ਤਿਆਰ ਕਰ ਦਿੱਤੀ ਜਿਸ ਵਿੱਚ ਉਸ ਨੇ ਹੰਦਾਲ ਦੀ ਵਡਿਆਈ ਕੀਤੀ ਅਤੇ ਗੁਰੂ ਨਾਨਕ ਜੀ ਸਬੰਧੀ ਅਯੋਗ ਸਾਖੀਆਂ ਇਸ ਆਸ ਨਾਲ ਲਿਖ ਦਿੱਤੀਆਂ ਕਿ ਗੁਰੂ ਦੇ ਸਿੱਖ ਸਾਨੂੰ ਮੰਨਣ ਲੱਗ ਪੈਣਗੇ। ਅਸਲ ਪੋਥੀ ਨੂੰ ਪਾੜ ਕੇ ਬਿਆਸ ਦਰਿਆ ਦੇ ਸਪੁਰਦ ਕਰ ਦਿੱਤਾ।

**ਹਮਕੋ ਮਨਹਿੰਗੇ ਬਹੁ ਮਾਨਵ। ਲਿਖੀ ਅਧਿਕਤਾ ਉਰ ਆਨਵ। ਪੂਰਬ ਪੋਥੀ ਹੁਤੀ ਜੋ ਸੋਈ ਦਈ ਬਿਆਸ ਬੀਚ ਡਬੋਇ।।੨੭।। ਪੰਨੇ ਛੇਦੇ ਦਈ ਬਹਾਈ। ਜੋ ਸ੍ਰੀ ਗੁਰੂ ਅੰਗਦ ਲਿਖਵਾਈ। ਤਿਹਕੋ ਤਾਤਪਰਜ ਸਭਿ ਚੀਨੇ। ਅਧਿਕ ਬਚਨ ਅਪਨੇ ਲਿਖਿ ਦੀਨੇ।।੨੮।।**

ਕਵੀ ਸੰਤੋਖ ਸਿੰਘ ਦੀ ਉਪ੍ਰੋਕਤ ਲਿਖਤ ਤੋਂ ਇਹ ਸਪੱਸ਼ਟ ਹੈ, ਕਵੀ ਦੀ ਜਾਣਕਾਰੀ ਦਾ ਵਸੀਲਾ ਭਾਈ ਬਾਲੇ ਵਾਲੀ ਮਿਲਾਵਟੀ ਜਨਮ ਸਾਖੀ ਹੈ। ਕਰਿ ਕੁਕਰਮ ਅਨਸ਼ੋਧ ਬਨਾਈ ਅਪਨ ਵਡਿਨ ਕੀ ਕੀਰਤਿ ਪਾਈ । ਕਵੀ ਜੀ ਲਿਖਦੇ ਹਨ ਕਿ ਹੰਦਾਲੀਆਂ ਨੇ ਅਸਲ ਜਨਮ ਸਾਖੀ ਨੂੰ ਪਾੜ ਕੇ ਬਿਆਸ ਦਰਿਆ ਚ ਰੋੜ ਦਿੱਤਾ ਸੀ। ਜੇ ਇਹ ਸੱਚ ਹੈ ਤਾਂ ਇਹ ਘਟਨਾ ਸੰਮਤ 1715ਬਿਕ੍ਰਮੀ (1658 ਈ:) ਤੋਂ ਪਹਿਲਾ ਦੀ ਹੀ ਹੋ ਸਕਦੀ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਕਵੀ ਜੀ ਖ਼ੁਦ ਮੰਨਦੇ ਹਨ ਕਿ ਉਨ੍ਹਾਂ ਦਾ ਸਰੋਤ ਹੰਦਾਲੀਆਂ ਵਾਲੀ ਮਿਲਾਵਟੀ ਜਨਮ ਸਾਖੀ ਹੈ ਤਾ ਉਨ੍ਹਾਂ ਦੀ ਲਿਖਤ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਸ਼ਵਾਸ ਯੋਗ ਕਿਵੇਂ ਮੰਨੀ ਜਾ ਸਕਦੀ ਹੈ?

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਭਾਈ ਮਰਦਾਨਾ ਜੀ ਦਾ ਤਾਂ ਜ਼ਿਕਰ ਕੀਤਾ ਹੈ,ਭਾਈ ਬਾਲੇ ਦਾ ਨਹੀ।

*ਫਿਰਿ ਬਾਬਾ ਗਿਆ ਬਗਦਾਦ ਨੋ ਬਹਾਰ ਜਾਇ ਕੀਆ ਅਸਾਥਨਾ।।*

ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ ।।

ਇਸ ਜਨਮ ਸਾਖੀ ਬਾਰੇ ਕਰਮ ਸਿੰਘ ਹਿਸਟੋਰੀਅਨ ਦੀ ਖੋਜ ਦਾ ਤੱਤ ਸਾਰ, ਪਾਠਕ ਜੀ! ਮੈਂ ਭਾਈ ਗੁਰਮੁਖ ਸਿੰਘ ਜੀ ਸਵਰਗਵਾਸੀ ਨਾਲ ਇਕ ਸੁਰ ਹੋ ਦੁਹਾਈ ਦੇ ਕੇ ਆਖਦਾ ਹਾਂ ਕਿ ਇਹ ਸਾਖੀ ਸ਼ੁਰੂ ਤੋਂ ਲੈ ਕੇ ਅਖੀਰ ਤਕ ਜਾਲੀ ਹੈ, ਝੂਠੀ ਹੈ, ਬਨਾਉਟੀ ਹੈ, ਨਿੰਦਿਆ ਨਾਲ ਭਰੀ ਪਈ ਹੈ, ਸੁਨਣ ਦੇ ਯੋਗ ਨਹੀ, ਦੇਖਣ ਦੇ ਕੰਮ ਨਹੀਂ, ਮੰਨਣ ਦੇ ਲੈਕ ਨਹੀਂ, ਏਸ ਨੂੰ ਬੰਨ੍ਹ ਕੇ ਅਜਿਹੇ ਥਾਂ ਪੁਚਾਉਣਾ ਚਾਹੀਂਏ ਜਿਥੋਂ ਇਸ ਦਾ ਖ਼ੁਰਾ ਖੋਜ ਨਾ ਮਿਲੇ ।(ਕੱਤਕ ਕਿ ਵਿਸਾਖ- ਪੰਨਾ 131)

ਪੁਰਾਤਨ ਜਨਮ ਸਾਖੀਆਂ, ਪੋਥੀ ਸੱਚ ਖੰਡ (1619 ਈ:), ਜਨਮ ਪਤ੍ਰੀ ਬਾਬੇ ਜੀ ਕੀ (1597 ਈ:) ਅਤੇ ਸਾਖੀ ਮਹਿਲ ਪਹਿਲੇ ਕੀ (1574 ਈ:)ਵਿੱਚ ਕਿਤੇ ਵੀ ਭਾਈ ਬਾਲੇ ਦਾ, ਗੁਰੂ ਨਾਨਕ ਜੀ ਦੇ ਨਿਕਟਵਰਤੀ ਵਜੋਂ ਜਿਕਰ ਨਹੀਂ ਹੈ। ਸਪੱਸ਼ਟ ਹੈ ਕਿ ਭਾਈ ਬਾਲੇ ਨਾਮ ਦਾ ਕੋਈ ਵਿਅਕਤੀ ਗੁਰੂ ਨਾਨਕ ਦੇਵ ਜੀ ਦਾ ਨਿਕਟਵਰਤੀ ਨਹੀਂ ਸੀ। ਭਾਈ ਬਾਲੇ ਵਾਲੀ ਮੌਜੂਦਾ ਜਨਮ ਸਾਖੀ, ਗੁਰੂ ਅੰਗਦ ਦੇਵ ਜੀ ਵੱਲੋਂ ਲਿਖਵਾਈ ਹੋਈ ਨਹੀਂ ਹੈ। ਇਸ ਜਨਮਸਾਖੀ ਦੇ ਆਰੰਭ ਵਿੱਚ ਲਿਖੀ ਤਾਰੀਖ ਇਸ ਨੂੰ, ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਲੱਗ ਭੱਗ 14 ਸਾਲ ਪਹਿਲਾ ਦੀ ਲਿਖੀ ਦੱਸ ਰਹੀ ਹੈ। ਇਸ ਦੇ ਆਰੰਭ ਵਿਚ ਲਿਖਿਆ ਸਾਲ (1582) ਅਤੇ ਅੰਤ ਵਿੱਚ ਦਰਜ ਇਸ ਦੇ ਲਿਖੇ ਜਾਣ ਦੇ ਸਾਲ (1715) ਵਿੱਚ 133 ਸਾਲ ਦਾ ਫ਼ਰਕ ਹੈ। ਸਭ ਤੋਂ ਮਹੱਤਵ ਪੂਰਨ ਸਵਾਲ ਹੈ, ਗੁਰੂ ਅੰਗਦ ਦੇਵ ਜੀ ਵੱਲੋਂ ਭਾਈ ਬਾਲੇ ਨੂੰ ਪੁੱਛਣਾ, ਸਿਖਾ ਕਿਥੋਂ ਆਇਓ ਸੁ ਕਿਵਕਰਿ ਆਵਣ ਹੋਇਆ ਹੈਜੀ। ਕਉਣ ਹੁੰਦੇਹੋ ? ਕੀ ਇਸ ਜਨਮ ਸਾਖੀਦੇ ਅੰਦਰਲੀਆਂ ਗਵਾਈਆਂ ਹੀ ਇਸ ਨੂੰ ਰੱਦ ਕਰਨ ਲਈ ਕਾਫੀ ਨਹੀਂ ਹਨ?ਬਾਲਾ, ਇਕ ਕਾਲਪਨਿਕ ਪਾਤਰ ਹੈ ਅਤੇ ਉਸ ਦੇ ਨਾਮ ਨਾਲ ਜਾਣੀ ਜਾਂਦੀ ਮੌਜੂਦਾ ਜਨਮ ਸਾਖੀ ਝੂਠੀ ਅਤੇ ਜਾਹਲੀ ਹੈ। ਸਾਡਾ ਇਹ ਦਾਵਾ ਉਨ੍ਹੇ ਚਿਰ ਕਾਇਮ ਰਹੇਗਾ, ਜਿੰਨਾ ਚਿਰ ਸਬੰਧਿਤ ਧਿਰਾਂ ਸੰਮਤ 1597 ਬਿਕ੍ਰਮੀ (1540 ਈ:) ਦੀ ਲਿਖੀ ਹੋਈ ਭਾਈ ਬਾਲੇ ਦੀ ਅਸਲ ਲਿਖਤ ਪੇਸ਼ ਨਹੀ ਕੀਤੀ ਜਾਂਦੀ। ਹੁਣ ਜਦੋਂ ਭਾਈ ਬਾਲਾ ਅਤੇ ਉਸ ਦੇ ਨਾਮ ਨਾਲ ਜਾਣੀ ਜਾਂਦੀ ਜਨਮਸਾਖੀ ਹੀ ਰੱਦ ਹੋ ਗਈ ਹੈ ਤਾਂ ਇਸ ਅਤੇ ਇਸੇ ਸ਼ਾਖ਼ ਦੀਆਂ ਹੋਰ ਲਿਖਤਾਂ ਵਿੱਚ ਦਰਜ, ਗੁਰੂ ਨਾਨਕ ਜੀ ਦੀ ਜਨਮ ਤਾਰੀਖ 'ਕੱਤਕ ਦੀ ਪੁੰਨਿਆਂ'ਵੀ ਆਪਣੇ ਆਪ ਹੀ ਰੱਦ ਹੋ ਜਾਂਦੀ ਹੈ।

---0---

# ਮਨਿ ਜੀਤੈ ਜਗੁ ਜੀਤੁ

*ਗੁਰਦੀਸ਼ ਕੌਰ ਗਰੇਵਾਲ- ਕੈਲਗਰੀ*
*ਮੋ 403-404-1450*

ਸਾਡਾ ਮਨ ਬਹੁਤ ਹੀ ਚੰਚਲ ਹੈ, ਇੱਕ ਬੇ ਲਗਾਮ ਘੋੜੇ ਵਾਂਗ। ਇਹ ਕਦੇ ਵੀ ਸੰਤੁਸ਼ਟ ਨਹੀਂ ਹੁੰਦਾ। ਅਸੀਂ ਬਹੁਤ ਸਾਰੇ ਕੰਮ ਮਨ ਦੇ ਪਿੱਛੇ ਲੱਗ ਕੇ ਹੀ ਕਰਦੇ ਹਾਂ। ਕਦੇ ਇਹ ਮਨ ਲਾਲਚ ਨਾਲ ਭਰ ਜਾਂਦਾ ਹੈ- ਤੇ ਅਸੀਂ ਹਰ ਜਾਇਜ਼ ਨਜਾਇਜ਼ ਤਰੀਕੇ ਮਾਇਆ ਇਕੱਠੀ ਕਰਨੀ ਸ਼ੁਰੂ ਕਰ ਦਿੰਦੇ ਹਾਂ। ਕਦੇ ਇਹ ਮਨ ਕ੍ਰੋਧ ਨਾਲ ਇੰਨਾ ਭਰ ਜਾਂਦਾ ਹੈ ਕਿ- ਚੰਗੇ ਭਲੇ ਬੰਦੇ ਤੋਂ ਕਤਲ ਵੀ ਕਰਵਾ ਦਿੰਦਾ ਹੈ। ਕਦੇ ਇਹ ਮਨ ਕਾਮ ਵੱਸ ਹੋ ਕੇ ਬਲਾਤਕਾਰ ਵਰਗੇ ਨੀਚ ਤੇ ਘਿਨਾਉਣੇ ਕੰਮ ਕਰਨ ਲਈ ਉਕਸਾਉਂਦਾ ਹੈ। ਕਦੇ ਇਹ ਮਨ ਮੋਹ ਵੱਸ ਹੋ ਕੇ ਝੂਠ ਬੋਲਣ ਲਈ ਮਜਬੂਰ ਕਰਦਾ ਹੈ- ਤੇ ਕਦੇ ਹਉਮੈਂ ਵਿੱਚ ਆ ਕੇ, ਦੂਜਿਆਂ ਦਾ ਹੀ ਨਹੀਂ, ਸਗੋਂ ਆਪਣਾ ਵੀ ਨੁਕਸਾਨ ਕਰ ਲੈਂਦਾ ਹੈ। ਕਦੇ ਕਦੇ ਇੱਕ ਚੰਗੇ ਭਲੇ ਇੱਜ਼ਤਦਾਰ ਬੰਦੇ ਦਾ ਮਨ ਵੀ, ਕਿਸੇ ਵੇਲੇ ਐਸਾ ਡੋਲਦਾ ਹੈ, ਤੇ ਉਸ ਕੋਲੋਂ ਕੋਈ ਐਸਾ ਕੁਕਰਮ ਕਰਵਾ ਦਿੰਦਾ ਹੈ, ਕਿ ਉਹ ਦੁਨੀਆਂ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਰਹਿੰਦਾ। ਭਾਵੇਂ ਬਾਅਦ ਵਿੱਚ ਸਾਰੀ ਉਮਰ ਉਹ ਪਛਤਾਵੇ ਦੀ ਅੱਗ ਵਿੱਚ ਸੜਦਾ ਰਹੇ ਕਿ- 'ਉਹ ਉਸ ਵੇਲੇ ਮਨ ਦੇ ਆਖੇ ਕਿਉਂ ਲੱਗਾ?' ਪਰ 'ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈ ਖੇਤ'ਅਨੁਸਾਰ- ਉਹ ਵੇਲਾ ਮੁੜ ਹੱਥ ਨਹੀਂ ਆਉਂਦਾ।ਗੱਲ ਕੀ- ਅਸੀਂ ਮਨ ਦੇ ਗੁਲਾਮ ਹੋਏ ਪਏ ਹਾਂ। ਜੇਕਰ ਇੱਕ ਪਲ ਮਨ ਨੂੰ ਚੁੱਪ ਕਰਾ ਕੇ, ਦਿਮਾਗ ਨੂੰ ਸੋਚਣ ਦਾ ਮੌਕਾ ਦੇਈਏ ਤਾਂ ਅਸੀਂ ਬਹੁਤ ਸਾਰੀਆਂ ਮੁਸੀਬਤਾਂ ਤੋਂ ਬਚ ਸਕਦੇ ਹਾਂ।

ਸਾਡਾ ਮਨ ਹਮੇਸ਼ਾ ਇੱਛਾਵਾਂ ਨਾਲ ਭਰਿਆ ਰਹਿੰਦਾ ਹੈ। ਇਕਨੌਮਿਕਸ ਵੀ ਕਹਿੰਦੀ ਹੈ ਕਿ ਮਨੁੱਖ ਕੋਲ ਸਾਧਨ ਤਾਂ ਸੀਮਤ ਹਨ ਪਰ ਇੱਛਾਵਾਂ ਅਸੀਮਤ। ਇੱਕ ਇੱਛਾ ਦੇ ਪੂਰੀ ਹੁੰਦਿਆਂ ਹੀ, ਮਨ ਵਿੱਚ ਦੂਸਰੀ ਜਨਮ ਲੈ ਲੈਂਦੀ ਹੈ। ਜੇ ਅਸੀਂ ਕਿਰਾਏ ਦੇ ਮਕਾਨ ਵਿੱਚ ਰਹਿੰਦੇ ਹੋਈਏ ਤਾਂ ਸਾਡੇ ਮਨ ਦੀ ਇੱਛਾ ਹੁੰਦੀ ਹੈ ਕਿ ਸਾਡੇ ਕੋਲ ਆਪਣਾ ਘਰ ਹੋਵੇ, ਜੇ ਘਰ ਮਿਲ ਗਿਆ ਤਾਂ ਛੇਤੀਂ ਹੀ ਸੋਚਦੇ ਹਾਂ ਕਿ ਇਸ ਤੋਂ ਹੋਰ ਵੱਡਾ ਹੋਵੇ। ਕਿਸੇ ਬਹੁਤ ਅਮੀਰ ਬੰਦੇ ਨੂੰ ਪੁੱਛ ਵੇਖੋ ਕਿ- ਭਾਈ ਤੂੰ ਹੁਣ ਸੰਤੁਸ਼ਟ ਹੈਂ? ਤੇਰਾ ਮਨ ਤਾਂ ਖੁਸ਼ ਹੈ ਨਾ? ਰਾਤ ਨੂੰ ਅਰਾਮ ਦੀ ਨੀਂਦ ਸੌਂਦਾ ਹੈਂ? ਤਾਂ ਉਸ ਦਾ ਜਵਾਬ ਨਾਂਹ ਵਿੱਚ ਹੀ ਹੋਵੇਗਾ। ਇਨਸਾਨ ਦੀ ਲਾਲਸਾ ਇੰਨੀ ਵੱਧ ਗਈ ਹੈ ਕਿ ਉਸ ਦੀ ਕੋਈ ਸੀਮਾਂ ਹੀ ਨਹੀਂ ਰਹੀ।

ਪੁਰਾਣੇ ਜ਼ਮਾਨੇ ਵਿੱਚ ਲੋਕ ਸੀਮਤ ਸਾਧਨਾਂ ਦੇ ਹੁੰਦਿਆਂ ਵੀ ਬਹੁਤ ਵਧੀਆ ਗੁਜ਼ਾਰੇ ਕਰਦੇ ਸਨ। ਵੱਡੇ ਟੱਬਰ ਵੀ ਪਾਲਦੇ ਸਨ ਤੇ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ ਨਿਭਾਉਂਦੇ ਹੋਏ ਵੀ ਕਿਉਂ ਖੁਸ਼ ਰਹਿੰਦੇ ਸਨ? ਸ਼ਾਇਦ ਇਸੇ ਕਰਕੇ ਕਿ ਉਹਨਾਂ ਦੇ ਮਨ ਵਿੱਚ ਸਬਰ ਸੰਤੋਖ ਹੁੰਦਾ ਸੀ।ਅੱਜ ਸਾਡੀਆਂ ਸੁੱਖ ਸਹੂਲਤਾਂ ਵਿੱਚ ਢੇਰ ਸਾਰਾ ਵਾਧਾ ਹੋਇਆ ਹੈ। ਵੱਡੇ ਵੱਡੇ ਘਰ, ਵੱਡੀਆਂ ਕਾਰਾਂ, ਏ.ਸੀ. ਕਮਰੇ, ਏ.ਸੀ. ਗੱਡੀਆਂ, ਚੰਗੇ ਕਾਰੋਬਾਰ, ਖੁੱਲ੍ਹਾ ਖਾਣ ਪਹਿਨਣ..ਗੱਲ ਕੀ ਕਿਸੇ ਚੀਜ਼ ਦੀ ਕਮੀਂ ਨਹੀਂ- ਪਰ ਸਾਡੇ ਮਨ ਅਜੇ ਵੀ ਸੰਤੁਸ਼ਟ ਨਹੀਂ। ਅੰਦਰ ਖਾਲੀ ਖਾਲੀ, ਭਟਕਣਾ ਲੱਗੀ ਰਹਿੰਦੀ ਹੈ- ਹਰ ਵੇਲੇ। ਮਨ ਨੂੰ ਸੰਤੁਸ਼ਟੀ ਉਦੋਂ ਹੀ ਮਿਲ ਸਕਦੀ ਹੈ, ਜਦੋਂ ਆਪਣੇ ਤੋਂ ਹੇਠਲਿਆਂ ਵੱਲ ਤੱਕਿਆ ਜਾਵੇ ਤੇ ਆਪਣੇ ਸੁਖਾਂ ਲਈ ਉਸ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਜਾਵੇ। ਸਾਡੇ ਬਜ਼ੁਰਗ ਕਹਿੰਦੇ ਹੁੰਦੇ ਸਨ ਕਿ- "ਦੂਜਿਆਂ ਦਾ ਮਹਿਲ ਦੇਖ ਕੇ ਆਪਣੀ ਕੁੱਲੀ ਨਹੀਂ ਢਾਉਣੀ ਚਾਹੀਦੀ।"

ਆਪਣੇ ਤੋਂ ਵੱਧ ਅਮੀਰ, ਲੋਕਾਂ ਵੱਲ ਵੇਖ ਕੇ ਮਨ ਵਿੱਚ ਹੀਣ ਭਾਵਨਾ ਪੈਦਾ ਹੁੰਦੀ ਹੈ। ਜ਼ਰਾ ਸੋਚੋ- ਕਿੰਨੇ ਲੋਕ ਹਨ ਜੋ ਗਰੀਬੀ ਦੀ ਰੇਖਾ ਤੋਂ ਵੀ ਹੇਠਾਂ ਰਹਿ ਰਹੇ ਹਨ- ਕਿਸੇ ਕੋਲ ਘਰ ਨਹੀਂ, ਕਿਸੇ ਕੋਲ ਰੁਜ਼ਗਾਰ ਨਹੀਂ, ਕਿਸੇ ਕੋਲ ਸਿਹਤ ਨਹੀਂ...ਗੱਲ ਕੀ ਹਰ ਬੰਦਾ ਦੁਖੀ ਹੈ। ਫਿਰ ਸਾਡਾ

ਮਨ ਕਿਉਂ ਕਲਪਦਾ ਹੈ? ਸਾਰੇ ਸੁੱਖ ਤਾਂ ਕਿਸੇ ਕੋਲ ਵੀ ਨਹੀਂ ਹੋ ਸਕਦੇ। ਕਿਸੇ ਪਿੰਗਲਵਾੜੇ ਜਾਂ ਹਸਪਤਾਲ ਦੇ ਕਿਸੇ ਵਾਰਡ ਵਿੱਚ ਜਾਈਏ -ਤਾਂ ਆਪਣੇ ਸਰੀਰ ਦੀ ਕੀਮਤ ਦਾ ਪਤਾ ਲਗਦਾ ਹੈ। ਕਿਸੇ ਸੜਕ ਤੇ ਸੁੱਤੇ ਬੇ-ਘਰੇ ਨੂੰ ਦੇਖ ਕੇ, ਆਪਣੇ ਘਰ ਵਿੱਚ ਆ ਕੇ ਮਨ ਨੂੰ ਧਰਵਾਸ ਮਿਲਦਾ ਹੈ।

ਸਾਡੀਆਂ ਲੋੜਾਂ ਸ਼ਾਇਦ ਇੰਨੀਆਂ ਨਹੀਂ, ਜਿੰਨਾ ਅਸੀਂ ਆਪਣੇ ਘਰਾਂ ਵਿੱਚ ਸਮਾਨ ਇਕੱਠਾ ਕਰ ਲੈਂਦੇ ਹਾਂ- ਕੇਵਲ ਮਨ ਦੇ ਆਖੇ ਲੱਗ ਕੇ। ਬਹੁਤ ਸਾਰਾ ਸਮਾਨ ਤਾਂ ਕਈ ਕਈ ਸਾਲ ਵਰਤਿਆ ਵੀ ਨਹੀਂ ਜਾਂਦਾ। ਪਰ ਸਾਨੂੰ ਘੱਟ ਚੀਜ਼ਾਂ ਨਾਲ ਸੰਤੁਸ਼ਟੀ ਹੀ ਨਹੀਂ ਹੁੰਦੀ। "ਐਸ ਚੀਜ਼ ਦੀ ਲੋੜ ਤਾਂ ਨਹੀਂ ਸੀ- ਬੱਸ ਮਨ ਨੂੰ ਚੰਗੀ ਲੱਗੀ ਤਾਂ ਲੈ ਆਂਦੀ।" ਇਹ ਅਕਸਰ ਹੀ ਕਿਹਾ ਸੁਣਿਆਂ ਜਾਂਦਾ ਹੈ। ਸਾਡੇ ਸਕੂਲ ਵਿੱਚ ਇੱਕ ਅੰਗਰੇਜ਼ੀ ਦੀ ਲੈਕਚਰਾਰ ਸੀ, ਜੋ ਧਾਰਮਿਕ ਬਿਰਤੀ ਦੀ ਮਾਲਕ ਸੀ। ਉਹ ਹਰ ਵੇਲੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੀ ਰਹਿੰਦੀ। ਉਸ ਦੀ ਇਸ ਆਦਤ ਨਾਲ ਉਸ ਦੇ ਮਨ ਵਿੱਚ ਬਹੁਤ ਸਬਰ ਸੰਤੋਖ ਸੀ। ਜਿੱਥੇ ਬਾਕੀ ਲੇਡੀ ਸਟਾਫ, ਹਰ ਸੂਟ ਨਾਲ ਮੈਚ ਕਰਕੇ ਸ਼ਾਲਾਂ ਤੇ ਜੁੱਤੀਆਂ ਹੋਣ ਦੇ ਬਾਵਜੂਦ ਵੀ, ਹਰ ਵੇਲੇ ਬਜ਼ਾਰ ਤੁਰਿਆ ਰਹਿੰਦਾ ਸੀ- ਉਥੇ ਉਹ ਸਾਰੀ ਸਰਦੀ, ਕੇਵਲ ਦੋ ਸ਼ਾਲਾਂ ਤੇ ਦੋ ਜੋੜੇ ਜੁੱਤੀਆਂ ਨਾਲ ਹੀ ਆਰਾਮ ਨਾਲ ਲੰਘਾ ਲੈਂਦੀ। ਜੇ ਉਹ ਇੱਕ ਹੋਰ ਜੁੱਤੀ ਜਾਂ ਸ਼ਾਲ ਲੈਂਦੀ ਤਾਂ ਪਹਿਲੀ ਇੱਕ ਕਿਸੇ ਗਰੀਬ ਜਾਂ ਕੰਮ ਵਾਲੀ ਨੂੰ ਦੇ ਦੇਂਦੀ। ਉਸ ਦਾ ਘਰ ਵੀ ਬੜਾ ਸਾਫ਼ ਸੁਥਰਾ ਰਹਿੰਦਾ, ਜਿਸ ਦੀ ਸਾਂਭ ਸਫਾਈ ਵਿੱਚ ਵੀ ਉਸ ਨੂੰ ਕਦੇ ਦਿੱਕਤ ਨਹੀਂ ਸੀ ਆਉਂਦੀ। ਕਿਉਂਕਿ ਲੋੜ ਤੋਂ ਵੱਧ, ਕੋਈ ਚੀਜ਼ ਉਸ ਦੇ ਘਰ ਵਿੱਚ ਹੁੰਦੀ ਹੀ ਨਹੀਂ ਸੀ। ਉਹ ਬਾਕੀਆਂ ਨੂੰ ਪੁੱਛਦੀ ਕਿ -"ਤੁਸੀਂ ਇੰਨੇ ਕੱਪੜੇ ਜੁੱਤੀਆਂ ਸਾਂਭਦੀਆਂ ਕਿਵੇਂ ਹੋ?" ਇਹ ਸੱਚ ਹੈ ਕਿ ਅਸੀਂ ਬਹੁਤ ਸਾਰੀ ਸ਼ੌਪਿੰਗ ਆਪਣੇ ਮਨ ਦੇ ਪਿੱਛੇ ਲੱਗ ਕੇ ਹੀ ਕਰਦੇ ਹਾਂ- ਚਾਹੇ ਉਸ ਦੀ ਜ਼ਰੂਰਤ ਵੀ ਨਾ ਹੋਵੇ। ਕਈ ਵਾਰੀ ਘਰ ਵਿੱਚ ਐਨਾ ਸਮਾਨ ਹੁੰਦਾ ਹੈ ਕਿ ਲੋੜ ਵੇਲੇ ਕੁੱਝ ਵੀ ਨਹੀਂ ਲੱਭਦਾ। ਪਰ ਇਹ ਮਨ ਚੰਦਰਾ ਫਿਰ ਵੀ ਸੰਤੁਸ਼ਟ ਨਹੀਂ ਹੁੰਦਾ। ਬਹੁਤ ਵਾਰੀ ਇਹ ਮਨ ਦਿਮਾਗ ਨੂੰ ਤਾਂ ਸੋਚਣ ਦਾ ਮੌਕਾ ਹੀ ਨਹੀਂ ਦਿੰਦਾ।

ਡਾ. ਸਰਦਾਰਾ ਸਿੰਘ ਜੌਹਲ ਵੀ ਆਪਣੀ ਸਵੈ ਜੀਵਨੀ ਵਿੱਚ ਲਿਖਦੇ ਹਨ ਕਿ ਅਸੀਂ ਫਾਲਤੂ ਸਮਾਨ ਇਕੱਠਾ ਕਰਨ ਦੇ ਆਦੀ ਹੋ ਚੁੱਕੇ ਹਾਂ, ਜਦ ਕਿ ਸਾਡੀਆਂ ਲੋੜਾਂ ਇੰਨੀਆਂ ਨਹੀਂ ਹੁੰਦੀਆਂ। ਉਹ ਲਿਖਦੇ ਹਨ,"ਮੈਂ ਇੱਕ ਬਰੀਫ ਕੇਸ ਵਿੱਚ ਦੋ ਪੈਂਟਾਂ ਤੇ ਦੋ ਕਮੀਜ਼ਾਂ ਨਾਲ ਹੀ ਕਨੇਡਾ ਅਮਰੀਕਾ ਦੇ ਸੈਮੀਨਾਰਾਂ ਲਈ ਚਲਾ ਜਾਂਦਾ ਸਾਂ। ਇੱਕ ਫੋਲਡਿੰਗ ਪ੍ਰੈਸ ਮੇਰੇ ਕੋਲ ਹੁੰਦੀ ਸੀ- ਹਰ ਰੋਜ਼ ਰਾਤ ਨੂੰ ਇੱਕ ਸੂਟ ਧੋ ਲੈਂਦਾ ਤੇ ਦੂਜਾ ਸਵੇਰੇ ਪ੍ਰੈਸ ਕਰਕੇ ਪਾ ਲੈਂਦਾ- ਤੇ ਲੋਕਲ ਪ੍ਰੋਫੈਸਰਾਂ ਤੋਂ ਵੱਧ ਚਮਕਦੇ ਮੇਰੇ ਕੱਪੜੇ ਹੁੰਦੇ।" ਸੋ ਜ਼ਿੰਦਗੀ ਵਿੱਚ ਸਬਰ, ਸੰਤੋਖ, ਸਹਿਨਸ਼ੀਲਤਾ ਵਰਗੇ ਗੁਣ, ਕੇਵਲ ਮਨ ਤੇ ਕਾਬੂ ਪਾਉਣ ਨਾਲ ਹੀ ਪੈਦਾ ਹੁੰਦੇ ਹਨ।

ਸਾਡਾ ਮਨ ਸ਼ੋਹਰਤ ਦੀ ਲਾਲਸਾ ਕਾਰਨ ਵੀ ਭਟਕਦਾ ਰਹਿੰਦਾ ਹੈ। ਇਹੀ ਕਾਰਨ ਹੈ ਕਿ ਬਹੁਤ ਸਾਰੇ ਲੋਕ ਉੱਚ ਅਹੁਦਿਆਂ ਤੇ ਬਿਰਾਜਮਾਨ ਹੁੰਦੇ ਹੋਏ ਵੀ- ਸੰਤੁਸ਼ਟ ਨਹੀਂ ਹੁੰਦੇ। ਇਹੀ ਹਾਲ ਸਾਡੇ ਸਿਆਸਤਦਾਨਾਂ ਦਾ ਹੈ। ਉਹਨਾਂ ਨੂੰ ਵੀ ਭਟਕਣਾ ਟਿਕਣ ਨਹੀਂ ਦਿੰਦੀ। ਅਸੀਂ ਆਪਣੇ ਦੁੱਖ ਤੋਂ ਨਹੀਂ, ਸਗੋਂ ਗੁਆਂਢੀ ਦੇ ਸੁੱਖ ਤੋਂ ਦੁਖੀ ਹੁੰਦੇ ਰਹਿੰਦੇ ਹਾਂ। ਅਸੀਂ ਆਪਣੇ ਸੁੱਖਾਂ ਲਈ ਸ਼ੁਕਰਾਨਾ ਕਰਨ ਦੀ ਬਜਾਏ, ਜਾਣੇ ਅਨਜਾਣੇ ਦੂਸਰਿਆਂ ਦੇ ਸੁੱਖਾਂ ਨੂੰ ਵਾਪਿਸ ਲੈਣ ਦੀ ਰੱਬ ਅੱਗੇ ਅਰਦਾਸ ਕਰਨ ਲੱਗ ਜਾਂਦੇ ਹਾਂ। ਸਾਡੇ ਚੰਚਲ ਮਨ ਤੋਂ ਦੂਜੇ ਦੇ ਸੁੱਖ ਜਰੇ ਨਹੀਂ ਜਾਂਦੇ। ਇਸੇ ਵਿੱਚੋਂ ਹੀ ਈਰਖਾ ਸਾੜੇ ਦਾ ਰੋਗ ਉਤਪਨ ਹੁੰਦਾ ਹੈ ਜੋ ਅੰਦਰੋ ਅੰਦਰ ਸਾਨੂੰ ਘੁਣ ਵਾਂਗ ਖਾ ਜਾਂਦਾ ਹੈ। ਇਸੇ ਲਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵਿੱਚ ਸਾਨੂੰ ਸਮਝਾ ਰਹੇ ਹਨ-"**ਮਨ ਜੀਤੈ ਜਗੁ ਜੀਤੁ॥**"

ਇੱਕ ਹੋਰ ਵੀ ਸਾਡੇ ਮਨ ਦੀ ਆਦਤ ਹੈ- ਹਰ ਵੇਲੇ ਸ਼ਿਕਾਇਤ ਕਰਨ ਦੀ। ਪੰਜਵੇਂ ਪਾਤਸ਼ਾਹ ਸੁਖਮਨੀ ਸਾਹਿਬ ਵਿੱਚ ਫ਼ੁਰਮਾਉਂਦੇ ਹਨ:

**ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥ ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥ ਤਉ ਮੂੜਾ ਕਹੁ ਕਹਾ ਕਰੇਇ॥**

ਗੁਰਬਾਣੀ ਸਾਨੂੰ ਹਰ ਪਹਿਲੂ ਤੇ ਸੇਧ ਦਿੰਦੀ ਹੈ- ਲੋੜ ਹੈ ਇਸ ਤੇ ਵਿਚਾਰ ਕਰਨ ਦੀ। ਪ੍ਰਭੂ ਦਾ ਨਾਮ ਸਿਮਰਨ ਨਾਲ ਵੀ ਇਸ ਮਨ ਵਿੱਚ ਟਿਕਾਉ ਆਉਂਦਾ ਹੈ। ਗੁਰੂ ਸਾਹਿਬਾਂ ਨੇ ਪੰਜਾਂ ਵਿਕਾਰਾਂ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਣ ਲਈ ਮਨ ਨੂੰ ਕਾਬੂ ਕਰਨ ਦੀ ਸਿਖਿਆ ਦਿੱਤੀ ਹੈ। ਗੁਰੂ ਸਾਹਿਬ ਸਾਨੂੰ ਬਾਰ ਬਾਰ ਇਸ ਮਨ ਰੂਪੀ

*ਬਾਕੀ ਸਫਾ 33 'ਤੇ*

# ਗਾਥਾ ਇਤਿਹਾਸਕ ਰੱਥ ਦੀ

*ਸੰਤ ਸਿੰਘ ਗਿੱਲ*
99886-38498

ਭਾਈ ਰੂਪਾ, ਜ਼ਿਲ੍ਹਾ ਬਠਿੰਡਾ ਵਿੱਚ ਪੰਜਾਬ ਦਾ ਉਹ ਇਤਿਹਾਸਕ ਪਿੰਡ ਹੈ, ਜਿੱਥੇ ਗੁਰੂ ਕਾਲ ਨਾਲ ਸਬੰਧਤ ਰੱਥ ਖੜ੍ਹਾ ਹੈ। ਇਹ ਰੱਥ ਭਾਈ ਰੂਪ ਚੰਦ ਦੇ ਵੰਸ਼ ਵਿੱਚੋਂ 12 ਵੀਂ ਪੀੜ੍ਹੀ ਵਿੱਚੋਂ ਭਾਈ ਗੁਰਚੇਤ ਸਿੰਘ, ਜੋ ਇਸ ਦੀ ਸਾਂਭ-ਸੰਭਾਲ ਪੀੜ੍ਹੀ-ਦਰ-ਪੀੜ੍ਹੀ ਕਰਦੇ ਆ ਰਹੇ ਹਨ, ਦੇ ਘਰ ਵਿੱਚ ਮੌਜੂਦ ਹੈ।

ਮੈਨੂੰ ਇਹ ਰੱਥ ਵੇਖਣ ਦੀ ਚੇਟਕ ਲੰਮੇ ਅਰਸ਼ੇ ਤੋਂ ਸੀ, ਪ੍ਰੰਤੂ 21 ਮਾਰਚ, 2016 ਦਾ ਉਹ ਸੁਭਾਗਾ ਦਿਨ ਸੀ, ਮੈਂ ਅਚਾਨਕ ਇਸ ਪਾਸੇ ਵੱਲ ਨਿਕਲਿਆ ਅਤੇ ਰੱਥ ਦੀ ਸਾਂਭ-ਸੰਭਾਲ ਕਰ ਰਹੇ ਪਰਿਵਾਰ ਕੋਲ ਚਲਿਆ ਗਿਆ। ਇਸ ਰੱਥ ਬਾਰੇ ਭਾਈ ਗੁਰਚੇਤ ਸਿੰਘ ਨੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਇਹ ਰੱਥ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ ਨੇ ਸ੍ਰੀ ਨਗਰ ਦੇ ਮਿਸਤਰੀ ਖੁਦਾ ਬਖ਼ਸ਼ ਤੋਂ ਬਣਵਾਇਆ ਸੀ। ਇਸ ਰੱਥ ਦੀ ਚੌਥੇ ਪਾਤਿਸ਼ਾਹ ਤੋਂ ਲੈ ਕੇ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਰਾਏ ਸਾਹਿਬ ਤੱਕ ਵਰਤੋਂ ਹੁੰਦੀ ਰਹੀ ਹੈ। ਇਹ ਰੱਥ ਸੱਤਵੇਂ ਪਾਤਿਸ਼ਾਹ ਦੇ ਜੀਵਨ ਕਾਲ ਵਿੱਚ ਉਹਨਾਂ ਦੇ ਸਪੁੱਤਰ ਰਾਮ ਰਾਏ (ਜਿਨ੍ਹਾਂ ਨੇ ਬਾਦਸ਼ਾਹ ਔਰੰਗਜੇਬ ਪਾਸ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਗੁਰਬਾਣੀ ਦੀ ਤੁੱਕ ਬਦਲ ਦਿੱਤੀ ਸੀ) ਕੋਲ ਉਹਨਾਂ ਦੇ ਡੇਰੇ ਦੇਹਰਾਦੂਨ ਪਹੁੰਚ ਗਿਆ ਸੀ। ਇਸ ਡੇਰੇ ਵਿੱਚੋਂ ਇਹ ਰੱਥ ਮਾਤਾ ਪੰਜਾਬ ਕੌਰ ਸੁਪਤਨੀ ਰਾਮ ਰਾਏ ਜੀ ਨੇ ਸਾਡੇ ਪੂਰਵਜ਼ ਸ੍ਰੀ ਗਿਆਨ ਚੰਦ ਜੀ ਨੂੰ, ਜੋ ਕਿ ਭਾਈ ਰੂਪ ਚੰਦ ਜੀ ਦੇ ਪੋਤਰੇ ਸਨ, ਨੂੰ ਸੇਵਾ-ਸੰਭਾਲ ਲਈ ਸੰਨ 1687 ਵਿੱਚ ਉਹਨਾਂ ਦੇ ਸਪੁਰਦ ਕੀਤਾ ਸੀ। ਸੋ, ਇਸ ਤਰ੍ਹਾਂ ਇਹ ਰੱਥ ਸਾਡੇ ਖਾਨਦਾਨ ਪਾਸ ਪਿੰਡ ਭਾਈ ਰੂਪਾ ਵਿਖੇ ਆ ਗਿਆ। ਇਸ ਤਰ੍ਹਾਂ ਅਸੀਜ਼ ਪੀੜ੍ਹੀ-ਦਰ-ਪੀੜ੍ਹੀ ਪਿਛਲੇ 328 ਸਾਲਾਂ ਤੋਂ ਇਸ ਦੀ ਪੂਰੀ ਸ਼ਰਧਾ ਅਤੇ ਸਤਿਕਾਰ ਸਹਿਤ ਸੇਵਾ-ਸੰਭਾਲ ਕਰਦੇ ਆ ਰਹੇ ਹਾਂ।

ਭਾਈ ਗੁਰਚੇਤ ਸਿੰਘ ਜੀ ਨੇ ਇਸ ਬਾਰੇ ਵੇਰਵੇ ਸਹਿਤ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਇਸ ਰੱਥ ਨੂੰ "ਹਥਿਆਉਣ ਲਈ" ਸਮੇਂ-ਸਮੇਂ ਬਹੁਤ ਹਥਕੰਡੇ ਵਰਤੇ ਜਾਂਦੇ ਰਹੇ ਹਨ। ਕਦੇ ਇਸ ਨੂੰ ਲੋਕਾਂ ਲਈ ਦਰਸ਼ਨਾਂ ਦਾ ਬਹਾਨਾ ਬਣਾ ਕੇ, ਕਦੇ ਕਿਸੇ ਪ੍ਰਦਰਸ਼ਨੀ ਵਿੱਚ ਸ਼ਾਮਲ ਕਰਨ ਦੇ ਨਾਮ 'ਤੇ ਲੋਕ/ਜੱਥੇਬੰਦੀਆਂ ਸਾਡੇ ਕੋਲ ਆਉਂਦੇ ਰਹੇ ਹਨ, ਪ੍ਰੰਤੂ ਸਾਡੇ ਪੂਰਵਜ਼ਾਂ ਨੂੰ ਬਖ਼ਸ਼ੀ ਹੋਈ ਇਸ ਵਿਰਾਸਤ ਅਸੀਜ਼ ਕਿਸੇ ਵੀ ਕੀਮਤ ਅਤੇ ਕਿਸੇ ਵੀ ਬਹਾਨੇ ਦੇਣ ਨੂੰ ਤਿਆਰ ਨਹੀਂ ਹਾਂ।

ਮੇਰੇ ਉੱਥੇ ਹੁੰਦੇ-ਹੁੰਦੇ ਇਕ ਟੀ.ਵੀ. ਚੈਂਨਲ ਦੀ ਟੀਮ ਆਈ, ਜੋ ਇਹ ਦਾਅਵਾ ਕਰਦੀ ਸੀ ਕਿ ਸਾਡੇ ਟੀ.ਵੀ. ਦੀ ਇਹ ਮੂਵੀ ਅਮਰੀਕਾ ਅਤੇ ਕੈਨੇਡਾ ਵਿੱਚ ਰਿਲੀਜ਼ ਕੀਤੀ ਜਾਣੀ ਹੈ। ਟੀ.ਵੀ. ਟੀਮ ਵਾਲੇ ਇਸ ਦੀ ਮੂਵੀ ਬਣਾਉਣ ਤੋਂ ਬਾਅਦ ਇਸ ਦੇ ਇਤਿਹਾਸ ਬਾਰੇ ਜਾਣਕਾਰੀ ਲੈਣ ਲੱਗੇ, ਮੈਨੂੰ ਇਉਂ ਜਾਪਿਆ ਕਿ ਇਹ ਟੀ.ਵੀ. ਟੀਮ ਵਾਲੇ ਇਤਿਹਾਸ ਵਿੱਚ ਪ੍ਰਚਲਿਤ ਇਕ ਮਨਘੜਤ ਕਹਾਣੀ ਕਿ ਪੰਜਵੇਂ ਪਾਤਿਸ਼ਾਹ ਦੇ ਮਹਿਲ ਰੱਥ ਵਿੱਚ ਬੈਠ ਕੇ ਬਾਬਾ ਬੁੱਢਾ ਜੀ ਤੋਂ ਪੁੱਤਰ ਪ੍ਰਾਪਤੀ ਦਾ ਵਰ ਲੈਣ ਲਈ ਗਏ ਸ਼ਨ, ਉਹ ਇਸ ਕਹਾਣੀ ਤੋਂ ਪੂਰੇ ਪ੍ਰਭਾਵਿਤ ਸਨ। ਉਹ ਭਾਈ ਗੁਰਚੇਤ ਸਿੰਘ ਨੂੰ ਵਾਰ-ਵਾਰ ਇਹੀ ਸਵਾਲ ਕਰ ਰਹੇ ਸਨ ਕਿ ਇਹ ਉਹੀ ਰੱਥ ਹੈ, ਜਿਸ ਵਿੱਚ ਬੈਠ ਕੇ 'ਮਾਤਾ ਗੰਗਾ ਜੀ ਬਾਬਾ ਬੁੱਢਾ ਤੋਂ ਪੁੱਤਰ ਪ੍ਰਾਪਤੀ ਦਾ ਵਰ ਲੈਣ ਗਏ ਸਨ', ਪ੍ਰੰਤੂ ਇਹ ਕਹਾਣੀ ਸਾਖੀਕਾਰਾਂ ਦੀ ਘੜੀ ਕਹਾਣੀ ਹੈ, ਜਿਸ ਵਿੱਚ ਗੁਰੂ ਦੀ ਸਮਰੱਥਾ ਘਟਾਉਣ ਦੀ ਚਾਲ ਹੈ। ਇਸ ਬਾਰੇ ਡਾ. ਹਰਜਿੰਦਰ ਸਿੰਘ ਦਲਗੀਰ 'ਸਿੱਖ ਤਵਾਰੀਖ' ਵਿੱਚ ਲਿਖਦੇ ਹਨ, 'ਅਜੇ (ਪੰਜਵੇਂ ਪਾਤਿਸ਼ਾਹ) ਛੋਟੇ ਹੀ ਸਨ ਕਿ ਗੁਰੂ ਅਮਰਦਾਸ ਜੀ ਨੇ ਆਪਣੀ ਕੁੜਮਾਈ ਮਾਉ (ਮੌ) ਪਿੰਡ, ਤਹਿਸੀਲ ਫਿਲੌਰ, ਜ਼ਿਲ੍ਹਾ ਜਲੰਧਰ ਦੇ ਭਾਈ ਕਿਸ਼ਨ ਚੰਦ ਸੂਰੀ ਦੀ ਬੇਟੀ ਰਾਮ

ਦੇਈ ਨਾਲ ਕਰ ਗਏ ਸਨ, ਪਰ ਆਪ ਦੀ ਸ਼ਾਦੀ ਦੀ ਰਸਮ 20 ਜੂਨ, 1579 ਦੇ ਦਿਨ ਕੀਤੀ ਗਈ ਸੀ। ਆਪਣੀ ਸਿਹਤ ਖ਼ਰਾਬ ਹੋਣ ਕਰਕੇ ਮਾਤਾ ਰਾਮ ਦੇਈ ਬਿਸਤਰੇ ਨਾਲ ਹੀ ਬੱਝ ਗਏ। ਇਸ ਕਰਕੇ ਉਹਨਾਂ ਨੇ ਬਾਬਾ ਬੁੱਢਾ ਜੀ ਨੂੰ ਬਜ਼ੁਰਗ ਜਾਣ ਕੇ ਗੁਰੂ ਸਾਹਿਬ ਕੋਲ ਭੇਜਿਆ ਅਤੇ ਦੂਸਰਾ ਵਿਆਹ ਕਰਵਾਉਣ ਲਈ ਜ਼ੋਰ ਪਾਇਆ, ਪਹਿਲਾਂ ਤਾਂ ਗੁਰੂ ਸਾਹਿਬ ਨੇ ਨਾ ਕੀਤੀ, ਪਰ ਮਾਤਾ ਰਾਮ ਦੇਈ ਅਤੇ ਬਾਬਾ ਬੁੱਢਾ ਜੀ ਦੇ ਵਾਰ-ਵਾਰ ਜ਼ੋਰ ਦੇਣ 'ਤੇ ਉਹਨਾਂ ਨੇ ਹਾਮੀ ਭਰ ਦਿੱਤੀ। ਆਪ ਦਾ ਦੂਸਰਾ ਵਿਆਹ 15 ਜੂਨ, 1589 ਦੇ ਦਿਨ ਲਾਹੌਰ ਦੇ ਭਾਈ ਸੰਗਤ ਰਾਏ ਦੀ ਸਪੁੱਤਰੀ (ਮਾਤਾ ਗੰਗਾ ਜੀ) ਨਾਲ ਹੋ ਗਿਆ। ਮਾਤਾ ਗੰਗਾ ਜੀ ਨੇ ਰਾਮ ਦੇਈ ਦੀ ਬਹੁਤ ਸੇਵਾ ਕੀਤੀ, ਪ੍ਰੰਤੂ ਉਹ ਠੀਕ ਨਾ ਹੋ ਸਕੇ ਅਤੇ ਛੇਤੀ ਚੜ੍ਹਾਈ ਕਰ ਗਏ। ਸ੍ਰੀ ਗੁਰੂ ਹਰਗੋਬਿੰਦ ਸਿੰਘ ਜੀ ਦਾ ਜਨਮ ਬਾਬਾ ਬੁੱਢਾ ਜੀ ਦੇ ਵਰ ਦੇਣ ਨਾਲ ਹੋਣ ਦੀ ਝੂਠੀ ਕਹਾਣੀ ਇਸੇ ਘਟਨਾ ਵਿੱਚੋਂ ਘੜੀ ਜਾਪਦੀ ਹੈ, ਜਿਸ ਦਾ ਮਤਲਬ ਇਹ ਨਿਕਲਦਾ ਹੈ ਕਿ ਗੁਰੂ ਸਾਹਿਬਾਨ ਆਪ ਗੁਰਬਾਣੀ 'ਤੇ ਯਕੀਨ ਨਹੀਜ਼ ਸੀ ਕਰਦੇ, ਬਾਬਾ ਬੁੱਢਾ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦੇ ਉਲਟ 'ਵਰ ਦੇਣ' ਵਾਲਾ ਉਹ ਵੀ ਗੁਰੂ ਪਰਿਵਾਰ ਨੂੰ 'ਵਰ ਦੇਣ' ਵਾਲਾ ਸਾਬਤ ਕਰਨਾ ਚਾਹੁੰਦੇ ਸਨ। ਸੁਣਨ ਨੂੰ ਸੋਹਣੀਆਂ ਜਾਪਣ ਵਾਲੀਆਂ ਇਹ ਕਹਾਣੀਆਂ ਗੁਰੂ ਨਿੰਦੀਆਂ ਅਤੇ ਗੁਰਬਾਣੀ ਵਿਰੋਧੀ ਇਹੋ ਜਿਹੀਆਂ ਹੋਰ ਬਹੁਤ ਸਾਰੀਆਂ ਕਹਾਣੀਆਂ ਬ੍ਰਾਹਮਣਾਂ ਅਤੇ ਹੋਰ ਸਿੱਖ ਵਿਰੋਧੀ ਲੇਖਕਾਂ ਨੇ ਘੜੀਆਂ ਹੋਈਆਂ ਹਨ।

ਉਸ ਦਿਨ ਜਿੱਥੇ ਮੇਰਾ ਮਨ ਗੁਰੂ ਕਾਲ ਨਾਲ ਸਬੰਧਤ ਵੱਡਮੁੱਲੀ ਵਿਰਾਸਤ ਨੂੰ ਵੇਖ ਕੇ ਗੱਦ-ਗੱਦ ਹੋ ਉੱਠਿਆ, ਉੱਥੇ ਇਹ ਜਾਣ ਕੇ ਦੁੱਖ ਵੀ ਹੋਇਆ ਕਿ ਇਹ ਟੀ.ਵੀ. ਚੈੱਨਲ ਵਾਲੇ ਰੱਥ ਨਾਲ ਮਾਤਾ ਗੰਗਾ ਜੀ ਵੱਲੋਂ ਬਾਬਾ ਬੁੱਢਾ ਜੀ ਤੋਂ ਵਰ ਪ੍ਰਾਪਤੀ ਮੰਗਣ ਵਾਲੀ ਜੁੜੀ ਝੂਠੀ ਕਹਾਣੀ ਹੁਣ ਕੈਨੇਡਾ ਅਤੇ ਅਮਰੀਕਾ ਵਿੱਚ ਰਿਲੀਜ਼ ਕਰਨ ਜਾ ਰਹੇ ਹਨ (ਜਿਵੇਂ ਕਿ ਉਸ ਟੀ.ਵੀ. ਟੀਮ ਨੇ ਦਾਅਵਾ ਕੀਤਾ ਸੀ) ਸਿੱਖਾਂ ਦਾ ਚੇਤਨ ਵਰਗ ਇਹੋ ਜਿਹੀਆਂ ਕੂੜ-ਕੁਫ਼ਰ ਨਾਲ ਭਰੀਆਂ ਅਤੇ ਸਿੱਖ ਧਰਮ ਦੇ ਵਿਹੜੇ 'ਚ ਵੜੀਆਂ ਇਹਨਾਂ ਕਹਾਣੀਆਂ ਨੂੰ ਵਗ੍ਹਾ ਮਾਰਨ ਦੀ ਕਦੋਂ ਹਿੰਮਤ ਕਰੇਗਾ।

---0---

*ਸਫ਼ਾ 31 ਦਾ ਬਾਕੀ*

ਘੋੜੇ ਦੀ ਲਗਾਮ ਨੂੰ, ਖਿੱਚ ਕੇ ਰੱਖਣ ਦੀ ਸਲਾਹ ਦਿੰਦੇ ਹਨ। ਕਈ ਵਾਰੀ ਸਾਡੀ ਸੇਹਤ ਸਾਨੂੰ ਕੋਈ ਖਾਣਾ ਖਾਣ ਦੀ ਇਜ਼ਾਜਤ ਨਹੀਂ ਦਿੰਦੀ, ਪਰ ਅਸੀਂ ਮਨ ਦੇ ਆਖੇ ਲੱਗ ਕੇ ਖਾ ਲੈਂਦੇ ਹਾਂ ਤੇ ਦੋਬਾਰਾ ਬੀਮਾਰ ਪੈ ਜਾਂਦੇ ਹਾਂ। ਇਸੇ ਕਾਰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾ ਰਹੇ ਹਨ- "ਬਾਬਾ ਹੋਰੁ ਖਾਣਾ ਖੁਸੀ ਖੁਆਰ॥ ਜਿਤੁ ਖਾਧਹਿ ਤਨ ਪੀੜੀਐ ਮਨ ਮਹਿ ਚਲੈ ਵਿਕਾਰ॥" ਪਰ ਸਾਡਾ ਮਨ ਤਰ੍ਹਾਂ ਤਰ੍ਹਾਂ ਦੇ ਖਾਣੇ ਦੇਖਦਿਆਂ ਹੀ ਲਲਚਾਉਣ ਲੱਗ ਜਾਂਦਾ ਹੈ।

ਇਕ ਹੋਰ ਗੱਲ ਦੇਖਣ ਵਿੱਚ ਆਈ ਹੈ ਕਿ ਸਾਡੇ ਲੋਕ ਜੋ ਕਨੇਡਾ ਆ ਕੇ ਵਸੇ ਹਨ, ਉਹ ਵੀ ਸੰਤੁਸ਼ਟ ਨਹੀਂ ਹਨ। ਜਦੋਂ ਉਹ ਇੰਡੀਆ ਸਨ ਤਾਂ ਉਹਨਾਂ ਦਾ ਮਨ ਕਿਸੇ ਨਾ ਕਿਸੇ ਤਰੀਕੇ ਇੱਧਰ ਪਹੁੰਚਣ ਲਈ ਤਰਲੋਮੱਛੀ ਹੁੰਦਾ ਰਹਿੰਦਾ ਸੀ। ਪਰ ਇੱਥੇ ਸੈੱਟ ਹੋਣ ਬਾਅਦ ਉਹ ਪਿੱਛੇ ਨੂੰ ਝੂਰੀ ਜਾਂਦੇ ਹਨ। ਇਹ ਸਾਡਾ ਸ਼ੈਤਾਨ ਮਨ ਕਦੇ ਵਰਤਮਾਨ ਵਿੱਚ ਨਹੀਂ ਰਹਿੰਦਾ- ਕਦੇ ਭੂਤਕਾਲ ਬਾਰੇ ਤੇ ਕਦੇ ਭਵਿੱਖ ਬਾਰੇ ਸੋਚਦਾ ਰਹਿੰਦਾ ਹੈ। ਉਸ ਰੱਬ ਦਾ ਸ਼ੁਕਰ ਕਰੀਏ ਕਿ ਅਸੀਂ ਇੰਨੇ ਸੁਹਣੇ ਮੁਲਕ ਵਿੱਚ ਆ ਵਸੇ ਹਾਂ- ਜਿੱਥੇ ਚਾਰੇ ਪਾਸੇ ਹਰਿਆਵਲ ਹੈ, ਫੁੱਲ ਪੌਦੇ ਹਨ, ਝੀਲਾਂ ਝਰਨੇ ਹਨ, ਸਮੁੰਦਰ ਹਨ, ਹਰੇ ਭਰੇ ਜੰਗਲ ਹਨ, ਸਾਫ਼ ਸਫਾਈ ਹੈ, ਮਿੱਟੀ ਘੱਟਾ ਨਹੀਂ, ਧੱਕਾ ਮੁੱਕੀ ਨਹੀਂ, ਰਿਸ਼ਵਤਖੋਰੀ ਨਹੀਂ, ਬਿਜਲੀ ਕੱਟ ਨਹੀਂ, ਕਿਰਤ ਦੀ ਕਦਰ ਹੈ, ਮਿਹਨਤ ਦਾ ਮੁੱਲ ਹੈ। ਬੇਰੁਜ਼ਗਾਰੀ ਦੇ ਭੰਨੇ ਹੋਏ ਸਾਡੇ ਬੱਚਿਆਂ ਨੂੰ ਇਸ ਮੁਲਕ ਨੇ ਪਨਾਹ ਦਿੱਤੀ, ਰੁਜ਼ਗਾਰ ਦਿੱਤਾ। ਭਾਵੇਂ ਇੱਥੇ ਵੀ ਕੁੱਝ ਕਮੀਆਂ ਹੋਣਗੀਆਂ- ਪਰ ਸੁੱਖ ਸਹੂਲਤਾਂ ਵੀ ਤਾਂ ਉੱਧਰ ਨਾਲੋਂ ਕਿਤੇ ਜ਼ਿਆਦਾ ਹਨ।

ਅੱਜ ਦੇ ਮਨੁੱਖ ਨੇ, ਮਨ ਦਾ ਗੁਲਾਮ ਹੋ ਕੇ, ਮਨ ਦੀ ਭਟਕਣਾ ਵਿੱਚ ਫਸ ਕੇ, ਜ਼ਿੰਦਗੀ ਨਰਕ ਬਣਾ ਛੱਡੀ ਹੈ। ਸੋ ਆਓ - ਮਨ ਨੂੰ ਆਪਣੇ ਅਧੀਨ ਕਰਕੇ, ਮਨਮਰਜ਼ੀਆਂ ਕਰਨ ਤੋਂ ਰੋਕੀਏ, ਪੰਜਾਂ ਵਿਕਾਰਾਂ ਤੋਂ ਬਚੀਏ, ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੀਏ- ਤੇ ਸਬਰ, ਸੰਤੋਖ, ਪਰਉਪਕਾਰ ਵਰਗੇ ਗੁਣਾਂ ਦੇ ਧਾਰਨੀ ਬਣ ਕੇ, ਸਰਬੱਤ ਦਾ ਭਲਾ ਮੰਗੀਏ ਅਤੇ ਉਸ ਪ੍ਰਮਾਤਮਾ ਵਲੋਂ ਮਿਲੇ ਇਸ ਅਨਮੋਲ ਮਨੁੱਖਾ ਜਨਮ ਦਾ ਭਰਪੂਰ ਅਨੰਦ ਮਾਣੀਏਂ।

---0---

# ਸਿੱਖੀ ਦਾ ਘਾਣ

## ਸੰਵਿਧਾਨ ਦੀ ਧਾਰਾ {ਮੱਦ} 25 ਬੀ ਤੇ ਸਿੱਖ ਬੀਬੀਆਂ ਦਾ ਰੋਲ

*ਗੁਰਪ੍ਰੀਤ ਸਿੰਘ*
094616 71914

ਅਸੀਂ ਆਪਣੇ ਆਪ ਨੂੰ ਸਿੱਖ ਕਹਿੰਦੇ/ਕਹਾਉਂਦੇ ਹਾਂ।ਪਰ ਬਹੁਤ ਸਾਰੀਆਂ ਰਸਮਾਂ ਉਹ ਨਿਭਾਉਂਦੇ ਹਾਂ ਜੋ ਗੁਰਮਤਿ ਨਹੀਂ ਹੈ।ਬਹੁਤ ਸਾਰੀਆਂ ਰਸਮਾਂ ਭਾਵੇਂ ਨਜ਼ਰ ਆ ਵੀ ਜਾਂਦੀਆਂ ਹਨ ਪਰ ਇਹ ਅਜਿਹੀ ਰਸਮ ਹੈ ਜੋ ਸੱਭ ਤੋਂ ਪਹਿਲਾਂ ਨਜ਼ਰ ਆਉਂਦੀ ਹੈ। ਇਸ ਕਰਕੇ ਇਸ ਰਸਮ ਨੂੰ ਅਧਾਰ ਬਣਾ ਕੇ ਇਹ ਲੇਖ ਤੁਹਾਡੀ ਨਜ਼ਰ ਕਰ ਰਿਹਾ ਹਾਂ। ਲੇਖਕ।

ਇਸ ਸਿਰਲੇਖ ਨੂੰ ਵੇਖਦਿਆਂ ਹੀ ਕਈ ਪਾਠਕਾਂ/ਲੇਖਕਾਂ ਦੇ ਮਨ ਵਿੱਚ ਇਹ ਵਿਚਾਰ {ਹੋ ਸਕਦਾ ਹੈ} ਕੁੱਝ ਹਲਚੱਲ ਪੈਦਾ ਕਰੇ ਤੇ ਕੁੱਝ ਇਹ ਸੋਚਣ ਕਿ 25 ਬੀ ਦੀ ਮੱਦ ਦਾ ਔਰਤਾਂ ਵਿੱਚ ਕੀ ਤੇ ਕਿੱਦਾਂ ਦਾ ਰੋਲ ਹੋ ਸਕਦਾ ਹੈ? ਜਾਂ ਉਹ ਇਸ ਮੱਦ ਵਿੱਚ ਕੀ ਰੋਲ ਨਿਭਾ ਸਕਦੀਆਂ ਹਨ ? ਇਹ ਤਾਂ, ਉਦੋਂ ਪਤਾ ਲੱਗੂ ਜਦੋਂ ਜਿਓਂ ਜਿਓਂ ਇਸ ਲੇਖ ਨੂੰ ਪੜ੍ਹਦੇ ਚਲੇ ਜਾਓਗੇ।

ਇਹ ਵਿਸ਼ਾ ਜਿਸ ਬਾਰੇ ਮੈਂ ਲਿਖਣ ਦਾ ਮਨ ਬਣਾਇਆ ਹੈ ਇੱਕ ਅਥਾਹ ਪੀੜ੍ਹਾ ਵਿੱਚੋਂ ਨਿਕਲਦਿਆਂ ਇਸ ਨੂੰ ਲਿਖਣ ਦਾ ਮਨ ਬਣਿਆਂ ਹੈ, ਨਹੀਂ ਤਾਂ ਕੋਈ ਲੋੜ ਨਹੀਂ ਸੀ ਜੇ ਕੁੱਝ ਅਜਿਹਾ ਨਾਂ ਵਾਪਰਦਾ। ਪਰ ਜਿਸ ਪਾਸੇ ਸਿੱਖ ਕੌਮ ਦੇ ਲੇਖਕ ਤੇ ਗਾਤਰੇਧਾਰੀ {ਪਾਹੁਲਧਾਰੀ ਤਾਂ ਕਿਸੇ ਵੀ ਤਰ੍ਹਾਂ ਨਹੀਂ ਕਹੇ ਜਾ ਸਕਦੇ ਭਾਂਵੇਂ ਕਿ ਉਹਨਾਂ ਨੇ ਪਾਹੁਲ ਲਈ ਵੀ ਕਿਓਂ ਨਾਂ ਹੋਵੇ} ਤੁਰੇ ਹਨ ਇਹ ਕੇਵਲ ਨਾਮ ਦੀ ਗੱਲ ਕਰਦੇ ਹਨ ਕੁਰੀਤੀਆਂ ਦੀ ਗੱਲ ਨਹੀਂ ਕਰਦੇ।ਜੇ ਕਰਨ ਵੀ ਤਾਂ ਕਿਤੇ ਨਾਂ ਕਿਤੇ ਉਹ ਕੁੱਝ ਮੁੱਦਿਆਂ ਉਤੇ ਤਾਂ ਬੋਲਦੇ ਹੀ ਨਹੀਂ ਹਨ।ਇਹ ਇਹਨਾਂ ਮੁੱਦਿਆਂ ਉਤੇ ਕਿਓਂ ਨਹੀਂ ਬੋਲਦੇ? ਉਹ ਤਾਂ ਇਹੋ ਹੀ ਜਾਨਣ ਪਰ ਇਹਨਾਂ ਮੁੱਦਿਆਂ 'ਤੇ ਚੁੱਪ ਰਹਿਣਾਂ ਵੀ ਕੌਮ ਦੀਆਂ ਜੜ੍ਹੀਂ ਤੇਲ ਦੇਣ ਨਾਲੋਂ ਘੱਟ ਗੱਲ ਨਹੀਂ ਹੈ ਤੇ ਇਸ ਕੰਮ ਨੂੰ ਬਖੂਬੀ ਨਿਭਾ ਰਹੇ ਹਨ, ਪਾਹੁਲ ਦੇਣ ਵਾਲੇ 'ਗੁਰੂ ਦਾ ਰੂਪ ਬਣ ਕੇ ਬਣਨ ਵਾਲੇ ਪੰਜ ਪਿਆਰੇ' ਵੀ। ਪੰਜ ਪਿਆਰੇ ਬਣਨਾਂ ਸੌਖਾ ਹੈ ਪਰ ਗੁਰੂ ਦਾ ਰੂਪ ਬਣਨਾਂ ਤਾਂ ਬਹੁਤ ਹੀ ਔਖਾ ਹੈ। ਪੰਜ ਪਿਆਰੇ ਵੀ ਦੋ ਕਿਸਮ ਦੇ ਹਨ।ਹੁਣ ਇਹ ਗੱਲ ਵੀ ਕਿਸੇ ਦੇ ਗਲੋਂ ਨਹੀਂ ਉਤਰਨੀ ਕਿ 'ਪੰਜ ਪਿਆਰੇ' ਦੋ ਕਿਸਮ ਦੇ ਕਿਵੇਂ ਹੋ ਸਕਦੇ ਹਨ? ਪੰਜ ਪਿਆਰੇ ਤਾਂ ਪੰਜ ਪਿਆਰੇ ਹੀ ਹਨ। ਤੁਸੀਂ ਨਹੀਂ ਮੰਨਦੇ ਤਾਂ ਨਾਂ ਮੰਨੋਂ ਪਰ ਮੈਂ ਤਾਂ ਮੰਨਦਾ ਹਾਂ। ਇੱਕ 'ਪੰਜ ਪਿਆਰੇ' ਉਹ ਹਨ ਇਕ ਜੋ ਰਾਜਨੀਤਕ ਪਾਰਟੀ ਵਲੋਂ ਥਾਪੇ ਗਏ ਹਨ ਤੇ ਓਸੇ ਪਾਰਟੀ ਵਲੋਂ ਸਿੱਖਾਈ ਗਈ ਗੁਰਮਤਿ ਦੇ ਹਿਸਾਬ ਨਾਲ ਬੋਲਦੇ ਹਨ ਤੇ ਗੁਰਮਤਿ ਦੀਆਂ ਧੱਜੀਆਂ ਉਡਾਉਂਦੇ ਹਨ।ਜਿਸ ਨੂੰ ਅਸਲ ਗੁਰਮਤਿ ਦੇ ਜਾਣਕਾਰ ਰੌਲਾ ਪਾਉਂਦੇ ਹਨ, ਪਰ ਇਹ ਕਿਸੇ ਦੀ ਨਹੀਂ ਸੁਣਦੇ।ਜਦੋਂ ਇਹ ਕਹਿ ਦੇਣ ਕਿ ਫਲਾਣੇ ਨੂੰ ਛੇਕਣ ਦਾ ਹੁਕਮ-ਨਾਮਾਂ ਜਾਰੀ ਕਰ ਦਿਓ ਤਾਂ ਕਰ ਦਿੰਦੇ ਹਨ, ਜੇ ਉਹ ਕਹਿਣ ਕਿਸੇ ਬਲਾਤਕਾਰੀ ਨੂੰ ਮਾਫ ਕਰ ਦੇਣ ਦਾ ਹੁਕਮਨਾਮਾਂ ਜਾਰੀ ਕਰ ਦੇਣ ਤਾਂ ਉਹ ਕਰ ਵੀ ਦਿੰਦੇ ਹਨ।ਭਾਵ ਅਜਿਹੇ ਪੰਜ ਪਿਆਰੇ ਹਨ ਜਿੰਨ੍ਹਾਂ ਦਾ 'ਆਪਣਾਂ ਦਿਮਾਗ' ਨਹੀਂ ਹੁੰਦਾ। ਵੈਸੇ ਵੀ 'ਦਸਮ ਗਰੰਥ ਨਿਰਣੈ' ਲਿਖਣ ਵਾਲੇ ਭਾਗ ਸਿੰਘ ਅੰਬਾਲਾ ਨੂੰ ਛੇਕਣ ਵਾਲੇ ਦਾ ਆਪਣਾ ਦਿਮਾਗ ਨਹੀਂ ਸੀ। ਜਿਹੜਾ ਜਥੇਦਾਰ ਕਿਸੇ ਲੇਖਕ ਨੂੰ ਪੰਥ ਵਿੱਚੋਂ ਛੇਕ ਦਿੰਦਾ ਹੈ, ਕਿਸੇ ਡੇਰੇ ਵਾਲੇ ਨੂੰ ਮਾਫ ਕਰ ਦਿੰਦਾ ਹੈ, ਕਿਸੇ 'ਤੇ ਗੋਲੀ ਚਲਾਉਣ ਵਾਲੇ ਨੂੰ ਪੰਥ ਵਿੱਚੋਂ ਛੇਕਦਾ ਨਹੀਂ ਜਾਂ ਚੁੱਪ ਰਹਿੰਦਾ ਹੈ, ਸਮਝ ਲਓ ਇੱਕ ਤਾਂ ਉਹ ਰਾਜਨੀਤੀ ਦਾ ਗੁਲਾਮ ਹੈ, ਦੂਜਾ -ਗੁਰਮਤਿ ਤੋਂ ਕੋਰਾ ਹੈ, ਤੀਜਾ- ਉਸਦਾ ਆਪਣਾ ਦਿਮਾਗ ਹੈ ਹੀ ਨਹੀਂ।ਚੋਥਾ- 'ਜਾਨਤ ਹੀ ਅਉਗਨ ਕਰੈ' ਵਾਲੀ ਗੱਲ ਕਰਦਾ ਹੈ, ਪੰਜਵਾਂ ਉਸ ਨੂੰ ਕਿਸੇ ਗੁਰੂ ਦਾ ਵੀ ਡਰ ਨਹੀਂ ਹੈ {ਲੋਕਾਂ ਦੀ ਤਾਂ ਗੱਲ ਹੀ ਛੱਡੋ} ਤੇ ਗੁਰੂ ਨਾਲੋਂ ਉਹ ਕਈ ਗੁਣਾਂ ਵੱਡਾ ਹੈ।

ਦੂਜੇ ਹਨ ਜੋ ਗੁਰਮਤਿ ਨੂੰ ਜਾਣਦੇ ਹਨ ਤੇ ਕੌਮ ਨੂੰ ਸੁਚੇਤ ਕਰਦੇ ਹਨ ਉਹਨਾਂ ਨੂੰ ਲਾਗੇ ਨਹੀਂ ਆਉਣ ਦਿੱਤਾ ਜਾਂਦਾ। ਇਹਨਾਂ ਪੰਜ ਪਿਆਰਿਆਂ ਨੂੰ ਲੋਕਾਂ ਦੀ ਹਮਾਇਤ ਤਾਂ ਹੈ ਪਰ ਅਜੇ ਸਫਲ ਨਹੀਂ ਹੋ ਰਹੇ। ਖੈਰ! ਇਸ ਬਾਰੇ ਬਹੁਤਾ ਲਿਖਣ ਦੀ ਲੋੜ ਨਹੀਂ ਪੰਜਾਬ ਵਿੱਚ ਜੋ ਕੁੱਝ ਹੋਇਆ ਹੈ ਉਹ ਸੱਭ ਧਿਰਾਂ ਜਾਣਦੀਆਂ ਹੀ ਹਨ।

ਸੂਝਵਾਨ ਲੇਖਕ ਵਰਗ ਜਿਸ ਨੇ ਸੰਵਿਧਾਨ ਵੀ ਪੜ੍ਹਿਆ ਹੈ ਤੋਂ ਇਸ ਮੱਦ ਬਾਰੇ ਵੀ ਜਾਣਦੇ ਹਨ ਕਿ ਇਸ ਮੱਦ ਨੇ ਸਿੱਖਾਂ ਦੀ ਵੱਖਰੀ ਹੋਂਦ ਨੂੰ ਮੰਨਣ ਤੋਂ ਇਨਕਾਰ ਦਿੱਤਾ ਹੈ। ਉਹਨਾਂ ਦਾ ਸਾਰਾ ਕੁੱਝ ਭਾਂਵੇਂ ਕਿਸੇ ਵੀ ਧਰਮ ਨਾਲ ਨਾਂ ਵੀ ਮਿਲੇ ਆਖਰ ਉਹ 'ਹਿੰਦੂ' ਹੀ ਹੈ। ਪਰ 'ਹਿੰਦੂ' ਦੀ ਪ੍ਰੀਭਾਸ਼ਾ ਕੀ ਹੈ? ਇਸ ਦਾ ਕੋਈ ਖੁਲਾਸਾ ਨਹੀਂ ਕਰਦਾ। ਇਸ ਮੱਦ ਬਾਰੇ ਸਿੱਖ ਲਗਾਤਾਰ ਲੜਦੇ ਚਲੇ ਆ ਰਹੇ ਹਨ ਪਰ ਸੁਣਵਾਈ ਕੋਈ ਨਹੀਂ ਹੈ। ਸੁਣਵਾਈ ਹੁੰਦੀ ਵੀ ਕਿੱਥੇ ਹੈ? 84 ਦੀ ਨਸਲਕੁਸ਼ੀ ਬਾਰੇ ਕੀ ਕੋਈ ਸੁਣਵਾਈ ਹੋਈ ?ਜਿਹੜੇ ਡੇਰੇਦਾਰ ਧੀਆਂ ਭੈਣਾਂ ਨਾਲ ਬਲਾਤਕਾਰ ਕਰੀ ਜਾਣ ਤੇ ਸਾਡੇ ਰਾਜਨੀਤਕ {?} ਸਿੱਖ {?} ਲੀਡਰ {?} ਉਹਨਾਂ ਲਈ ਹੁਕਮਨਾਮੇ ਜਾਰੀ ਕਰ ਦੇਣ ਕਿ ਮਾਫ ਕੀਤਾ {ਕੋਈ ਗੱਲ ਨਹੀਂ ਆਖਰ ਮਹਾਰਾਜ ਹੈ}, ਇਹ ਤਾਂ ਉਹ ਗੱਲ ਹੋਈ ਕਿ ਬ੍ਰਾਹਮਣ ਨੂੰ ਦਲਿਤ ਔਰਤ ਨਾਲ ਕੁੱਝ ਵੀ ਕਰਨ ਦੀ ਖੁੱਲ੍ਹ ਹੈ, {ਬ੍ਰਾਹਮਣ ਦਾ ਦੂਜਾ ਰੂਪ, ਡੇਰੇਦਾਰ ਗੁਰੂ} ਤਾਂ ਕਿਸੇ ਨੂੰ ਕੀ ਇਨਸਾਫ ਮਿਲਿਆ? ਇਹ ਸੋਚਣ ਵਾਲੀ ਗੱਲ ਹੈ।

ਮਰਦ ਪ੍ਰਧਾਨ ਸਮਾਜ ਨੇ ਹੀ ਬਹੁਤ ਸਾਰੇ ਕਾਨੂੰਨ ਲੋਕਾਂ ਲਈ ਵੱਖਰੇ ਬਣਾਏ ਹਨ ਤੇ ਆਪਣੇ ਲਈ ਵੱਖਰੇ। ਇਹ ਤਾਂ ਹੁਣ 'ਨੋਟਬੰਦੀ' ਨੂੰ ਲੈ ਕੇ ਸਾਹਮਣੇ ਆ ਹੀ ਚੁੱਕਾ ਹੈ। ਜਨਤਾ ਜ਼ਿਆਦਾ ਪੈਸਾ ਨਹੀਂ ਰੱਖ ਸਕਦੀ, ਆਪ ਜਿੰਨਾਂ ਮਰਜ਼ੀ ਰੱਖ ਲਵੇ। ਉਹ ਕਰੋੜਾਂ ਖਾ ਜਾਵੇ ਤੇ ਦੇਸ਼ ਨੂੰ ਕੋਈ ਹਿਸਾਬ ਦੇਣ ਦੀ ਲੋੜ ਨਹੀਂ। ਜਨਤਾ 2 ਲੱਖ ਜਮ੍ਹਾਂ ਕਰਵਾ ਦਵੇ ਤਾਂ ਉਸਦਾ ਹਿਸਾਬ ਸਰਕਾਰ ਨੂੰ ਦਵੇ ਕਿ ਉਹ ਪੈਸਾ ਕਿੱਥੋਂ ਆਇਆ? ਗੱਲ ਮਰਦ ਪ੍ਰਧਾਨ ਸਮਾਜ ਦੀ ਹੈ ਤੇ ਇਸੇ ਵਿੱਚ ਉਹ ਕੁੱਝ ਕਾਨੂੰਨ ਹਨ ਜੋ ਬਿਪਰਵਾਦ ਨੇ ਬਣਾਏ ਹਨ ਤੇ ਇਹ ਕਾਨੂੰਨ ਸਮਾਜ ਲਈ ਹਨ ਜਿਸ ਨਾਲ ਸਮਾਜ ਦੀ ਅਗਵਾਈ ਬ੍ਰਾਹਮਣ ਨੇ ਕਰਨੀ ਹੈ। ਉਹ ਔਰਤਾਂ ਲਈ ਵੀ ਕਾਨੂੰਨ ਘੜ੍ਹਦਾ ਹੈ। ਉਹ ਕਿਹੜੀਆਂ ਔਰਤਾਂ ਹਨ? ਕੀ ਸਿੱਖ, ਮੁਸਲਮਾਨ, ਈਸਾਈ, ਜੈਨੀ ਔਰਤਾਂ ਆਉਂਦੀਆਂ ਹਨ? ਜਵਾਬ ਹੈ, ਨਹੀਂ। ਸਵਾਲ ਹੈ ਕਿਓਂ ਨਹੀਂ? ਜਵਾਬ ਹੈ- ਕਿਓਂ ਕਿ ਉਹਨਾਂ ਦੇ ਆਪਣੇ ਧਰਮ ਹਨ ਤੇ ਉਹਨਾਂ ਨੇ ਆਪਣੇ ਧਰਮ ਮੁਤਾਬਕ ਚੱਲਣਾ ਹੈ। ਸਵਾਲਾਂ ਦਾ ਸਵਾਲ ਹੈ - ਕੀ ਸਿੱਖ ਬੀਬੀਆਂ ਆਪਣੇ ਧਰਮ ਮੁਤਾਬਕ ਚੱਲਦੀਆਂ ਹਨ ਜਾਂ ਹਿੰਦੂ ਧਰਮ ਮੁਤਾਬਕ? ਕੀ ਸਿੱਖ ਬੀਬੀਆਂ ਨੂੰ ਆਪਣੇ ਧਰਮ ਮੁਤਾਬਕ ਨਹੀਂ ਚੱਲਣਾ ਚਾਹੀਦਾ? ਜੇ ਹਾਂ ਤਾਂ ਕਿਓਂ ਨਹੀਂ ਚੱਲਦੀਆਂ? ਇਸ ਲਈ ਕਿ ਪਰਚਾਰ ਨਹੀਂ ਹੁੰਦਾ। ਤਾਂ ਤੇ ਹੁਣ ਕੀ ਹੋ ਰਿਹਾ ਹੈ? ਇਸਦਾ ਮਤਲਬ ਹੈ ਪਰਚਾਰ ਅਜੇ ਵੀ ਨਹੀਂ ਹੋ ਰਿਹਾ, ਤੇ ਜੇ ਹੋ ਰਿਹਾ ਹੈ ਤਾਂ ਸੁਧਾਰ ਕਿਓਂ ਨਹੀਂ ਹੋ ਰਿਹਾ ? ਪਰਚਾਰਕ ਕਹਿਣਗੇ ਕਿ ਇਹ ਕੰਮ ਸਾਡਾ ਨਹੀਂ, ਲੋਕਾਂ ਨੇ ਆਪਣਾਂ ਆਪ ਸੁਧਾਰਨਾਂ ਹੈ। {ਇਹ ਗੱਲ ਨੂੰ ਮਸਕੀਨ ਨੂੰ ਵੀ ਕਿਸੇ ਰੀਪੋਰਟਰ ਨੇ ਕਹੀ ਸੀ ਤੇ ਉਹਨਾਂ ਜੋ ਜੁਵਾਬ ਦਿੱਤਾ ਉਹ ਇਹ ਸੀ ਕਿ 'ਮੈਂ ਪਰਚਾਰਕ ਹਾਂ, ਸਮਾਜ ਸੁਧਾਰਕ ਨਹੀਂ'} ਤੁਸੀਂ ਵੀ ਕੁੱਝ ਸੁਧਰੋ। ਹਰ ਰੋਜ਼ ਹਰ ਗੁਰਦੁਆਰੇ ਤੋਂ ਬੋਲਣ ਵੇਲੇ ਸਿਰੋਪੇ ਕਿਓਂ ਲੈਂਦੇ ਹੋ? ਗੁਰਦੁਆਰਾ ਕਮੇਟੀਆਂ ਨੂੰ ਮਨ੍ਹਾਂ ਕਰੋ ਕਿ ਉਹ ਸਿਰੋਪੇ ਨਾਂ ਦੇਣ। ਇਹ ਕਮੇਟੀਆਂ ਵਾਲੇ ਵੀ ਸੁਧਰਦੇ ਕਿਓਂ ਨਹੀਂ ? ਇਸ ਦਾ ਜਵਾਬ ਕਿਸ ਕੋਲ ਹੈ ?ਖੈਰ!

ਮੱਦ 25 ਬੀ ਇਹ ਕਹਿੰਦੀ ਹੈ ਕਿ 'ਸਿੱਖ ਹਿੰਦੂ ਹੀ ਹਨ' ਇਸ ਮੱਦ ਨੂੰ ਹਟਾਉਣ ਲਈ ਸਿੱਖ ਸੰਵਿਧਾਨ ਦੇ ਲਾਗੂ ਹੋਣ ਵੇਲੇ ਤੋਂ ਹੀ ਲੜਦੇ ਚਲੇ ਆ ਰਹੇ ਹਨ। ਪੰਜਾਬ 'ਤੇ ਕਾਬਜ਼ ਸੱਤਾ 'ਤੇ ਕਿਸੇ ਵੀ ਸਿੱਖ ਲੀਡਰ ਨੇ ਇਸ ਨੂੰ ਹਟਾਉਣ ਦੀ ਗੱਲ ਨਹੀਂ ਕੀਤੀ, ਚਾਹੇ ਉਹ ਕਾਂਗਰਸ ਦੀ ਸਰਕਾਰ ਹੋਵੇ ਜਾਂ ਅਕਾਲੀਆਂ ਦੀ। ਇਹਨਾਂ ਪਾਰਟੀਆਂ ਨੂੰ ਰਾਜ ਕਰਨ ਦੀ ਲਾਲਸਾ ਹੈ ਕੌਮੀ ਮਸਲਿਆਂ ਨਾਲ ਕੋਈ ਗਰਜ਼ ਨਹੀਂ ਹੈ। ਇਹ ਮੱਦ ਜਿੱਥੇ ਸਿੱਖਾਂ ਨੂੰ ਹਿੰਦੂ ਬਣਾਉਂਦੀ ਹੈ ਓਥੇ ਇਸ ਨੂੰ ਹਟਾਕੇ ਸਿੱਖਾਂ ਦੀ ਵੱਖਰੀ ਹੋਂਦ ਦਰਸਾਉਣ ਲਈ ਯਤਨ ਕਰਨ ਵਾਲਿਆਂ ਦੇ ਮੂੰਹ 'ਤੇ ਚਪੇੜ ਉਦੋਂ ਵੱਜਦੀ ਹੈ ਜਦੋਂ ਸਿੱਖ ਬੀਬੀਆਂ ਵਿਆਹ ਸ਼ਾਦੀਆਂ ਵੇਲੇ ਅਜਿਹੀਆਂ ਰਸਮਾਂ ਕਰਦੀਆਂ ਹਨ ਜਿੰਨ੍ਹਾਂ ਦਾ ਸਿੱਖ ਧਰਮ ਦਾ ਦੂਰ ਦਾ ਵੀ ਵਾਸਤਾ ਨਹੀਂ ਹੈ। ਇਹਨਾਂ ਵਿੱਚੋਂ ਇੱਕ ਹੈ ਵਿਆਹੀ ਜਾਂਦੀ ਲੜਕੀ ਦੇ ਸਿਰ 'ਚ ਸਿੰਧੂਰ ਪਾਉਣ ਦੀ ਰਸਮ, {ਦੂਜੀ ਹੈ ਵਿਦਾਈ ਵੇਲੇ ਚੌਲਾਂ ਦੀ ਮੁੱਠ ਭਰ ਕੇ ਪਿਛਾਂਹ ਨੂੰ ਸੁੱਟਣੀ, ਤੀਜੀ ਹੈ,ਲੜਕੀ ਜਾਂ ਲੜਕੇ ਨੂੰ ਤੇਲ

ਚੋਣ ਵੇਲੇ ਸਵਾਸਤਿਕ ਦਾ ਚਿੰਨ ਬਣਾ ਕੇ ਉੱਤੇ ਬਿਠਾਉਣਾ। ਕੀ ਬਦਲਦੇ ਹੋਏ ਜ਼ਮਾਨੇ ਵਿੱਚ ਲੜਕੇ/ਲੜਕੀਆਂ ਆਪ ਨਹਾ ਵੀ ਨਹੀਂ ਸਕਦੇ? ਰੋਜ਼ ਵੀ ਤਾਂ ਨਹਾਉਂਦੇ ਹੀ ਹਨ। ਵਾਹ ਓਏ ਗੁਰੂ ਦੇ ਸਿੱਖੋ। ਕਦੀ ਇਸ ਰਸਮ ਦੇ ਹੋਣ ਵੇਲੇ ਜ਼ਨਾਨੀਆਂ ਵਿੱਚ ਖਲੋ ਕੇ ਵੇਖਿਆ ਕਰੋ ਕਿ ਇਹ ਗੁਰਸਿੱਖੀ ਸਿਧਾਂਤਾਂ ਤੋਂ ਦੂਰ ਇਹ ਔਰਤਾਂ ਕਰਦੀਆਂ ਕੀ ਹਨ?} ਇਹ ਰਸਮ ਇੱਕ ਵਾਰ ਸ਼ੁਰੂ ਹੋ ਗਈ ਫਿਰ ਵਿਆਹੀ ਗਈ ਲੜਕੀ ਇਸ ਰਸਮ ਨੂੰ ਕਰਦੀ ਚਲੀ ਜਾਂਦੀ ਹੈ। ਮੈਂ ਕੁੱਝ ਆਪਣੇ ਰਿਸ਼ਤੇਦਾਰਾਂ ਦੀਆਂ ਲੜਕੀਆਂ ਤੇ ਨੌਂਹਾਂ ਨੂੰ ਪੁੱਛਿਆ ਤਾਂ ਕੋਈ ਜਵਾਬ ਨਾਂ ਦੇ ਸਕੀਆਂ। ਆਪਣੀਆਂ ਭਣੇਵੀਆਂ ਨੂੰ ਮੈਂ ਮਨ੍ਹਾਂ ਕੀਤਾ ਤਾਂ ਉਹ ਮੂੰਹ ਬਣਾ ਕੇ ਬੈਠ ਗਈਆਂ। ਆਪਣੀਆਂ ਨੂੰਹਾਂ ਵੀ ਤਾਂ ਕਿਸੇ ਦੀਆਂ ਧੀਆਂ ਹਨ ਉਹਨਾਂ ਨੂੰ ਕਿਵੇਂ ਮਨ੍ਹਾ ਕੀਤਾ ਜਾ ਸਕਦਾ ਹੈ ਜਦੋਂ ਘਰਦਿਆਂ ਨੂੰ ਇਨ੍ਹਾਂ ਰਸਮਾਂ ਬਾਰੇ ਪਤਾ ਨਹੀਂ ਤਾਂ ਉਹ ਆਪਣੀਆਂ ਧੀਆਂ ਨੂੰ ਕੀ ਸਿੱਖਿਆ ਦੇਣਗੇ? ਮੇਰੇ ਵੱਡੇ ਭਰਾ ਦੀਆਂ ਦੋ ਨੂੰਹਾਂ ਹਨ ਜੋ ਕਿ ਇੱਕ ਬਰਾਦਰੀ ਵਿੱਚੋਂ ਹੈ ਤੇ ਦੂਜੀ ਗੈਰ ਸਿੱਖ ਹੈ। ਮੇਰੀ ਭੈਣ ਦੀ ਨੂੰਹ ਵੀ ਗੈਰ ਸਿੱਖ ਹੈ। ਇਹ ਦੋਵੇਂ ਹੀ ਸਿੰਧੂਰ ਦੀ ਵਰਤੋਂ ਨਹੀਂ ਕਰਦੀਆਂ ਜਦੋਂ ਕਿ ਦੂਜੀ ਸਿੱਖ ਪਰਿਵਾਰ ਵਾਲੀ ਕਰਦੀ ਹੈ।

ਅਜਿਹੀਆਂ ਰਸਮਾਂ ਨੂੰ ਰੋਕਣ ਲਈ ਬੀਬੀਆਂ ਨੂੰ ਆਪ ਸਮਝ ਨਹੀਂ ਹੈ, ਕਿਓਂ ਕਿ ਉਹਨਾਂ ਨੂੰ ਸਿੱਖ ਇਤਿਹਾਸ ਦਾ ਨਾਂ ਤਾਂ ਪਤਾ ਹੈ ਨਾਂ ਹੀ ਉਹ ਜਾਨਣਾ ਚਾਹੁੰਦੀਆਂ ਹਨ। ਟੀ.ਵੀ. ਸੀਰੀਅਲ ਜਦੋਂ ਵੇਖਦੀਆਂ ਹਨ ਤਾਂ ਇਨ੍ਹਾਂ ਦੀ ਵੇਖਾ ਸਿਖੀ ਇਹ ਕੰਮ ਕਰਦੀਆਂ ਹਨ। ਹੋਰ ਵੀ ਅਜਿਹੀਆਂ ਕਈ ਰਸਮਾਂ ਹਨ ਜੋ ਰਹਿਤ ਮਰਿਆਦਾ ਦੇ ਮੁਤਾਬਕ ਨਹੀਂ ਕਰਨੀਆਂ ਚਾਹੀਦੀਆਂ ਪਰ ਉਹ ਕਰਦੀਆਂ ਹਨ ਤੇ ਕਰਦੀਆਂ ਵੀ ਗੁਰੂ ਦੀ ਛਾਤੀ 'ਤੇ ਚੜ੍ਹ ਕੇ। ਮ੍ਰਿਤਕ ਪ੍ਰਾਣੀ ਨੂੰ ਮੰਜੇ ਤੋਂ ਲਾਹੁਣ ਦਾ ਇਹ ਕੰਮ ਵੀ ਕਰਦੀਆਂ ਹਨ। ਕੁੱਲ ਮਿਲਾ ਕੇ ਰਹਿਤ ਮਰਿਆਦਾ ਦੇ ਉਲਟ ਜਾਂਦੀਆਂ ਹਨ ਤੇ ਇਨ੍ਹਾਂ ਲਈ ਰਹਿਤ ਮਰਿਆਦਾ ਤੇ ਅਕਾਲ ਤਖਤ ਅਰਥਹੀਨ ਹਨ।{{ਸਾਡੇ ਜਥੇਦਾਰ ਐਵੇਂ ਭੂਤਰੇ ਫਿਰਦੇ ਹਨ ਜੇ ਕੋਈ ਇਨ੍ਹਾਂ ਦੀ ਗੱਲ ਨਾਂ ਮੰਨੇ ਤੇ ਨਾਂ ਹੀ ਅਕਾਲ ਤਖਤ ਨੂੰ। ਜਦੋਂ ਕੋਈ ਇਹ ਕਹਿੰਦਾ ਹੈ ਕਿ ਅਕਾਲ ਤਖਤ ਇੱਕ ਬਿਲਡਿੰਗ ਹੈ ਤਾਂ ਇਨ੍ਹਾਂ ਨੂੰ ਜਿੰਨੀ ਖੁਰਕ ਉਦੋਂ ਹੁੰਦੀ ਹੈ ਉਹ ਸੱਭ ਜਾਣਦੇ ਹੀ ਹਨ। ਪਰ ਇਨ੍ਹਾਂ ਔਰਤਾਂ ਵਲੋਂ ਕੀਤੀਆਂ ਜਾਂਦੀਆਂ ਰਸਮਾਂ ਬਾਰੇ ਇਹੋ ਜਥੇਦਾਰ 'ਘੁੱਗੂ' ਬਣ ਕੇ ਬਹਿ ਜਾਂਦੇ ਹਨ। ਇਸਦਾ ਅਸਲੀ ਭਾਵ ਇਹ ਹੈ ਅੰਦਰ ਖਾਤੇ ਇਹ ਵੀ ਗੁਰਮਤਿ ਤੋਂ ਕੋਰੇ ਹਨ ਤੇ ਹਿੰਦੂ ਰੀਤੀ ਰਿਵਾਜਾਂ ਦੀ ਹੀ ਤਰਜ਼ਮਾਨੀ ਕਰਦੇ ਹਨ। ਸਵਾਲ ਹੈ ਕਿ ਇਨ੍ਹਾਂ ਔਰਤਾਂ ਬਾਰੇ ਹੁਕਮਨਾਮੇ ਜਾਰੀ ਕਿਓਂ ਨਹੀਂ ਹੁੰਦੇ ਤੇ ਇਨ੍ਹਾਂ ਔਰਤਾਂ ਨੂੰ ਅੱਖਾਂ ਕਿਓਂ ਨਹੀਂ ਵਿਖਾਈਆਂ ਜਾਂਦੀਆਂ ਜੋ ਦੂਜਿਆਂ ਨੂੰ ਵਿਖਾਈਆਂ ਜਾਂਦੀਆਂ ਹਨ?}} ਫਿਰ ਇਨ੍ਹਾਂ ਦੀ ਬਹਿਣੀ ਉਹਨਾਂ ਔਰਤਾਂ ਵਿੱਚ ਹੈ ਜੋ ਗੁਰਮਤਿ ਵੀ ਨਹੀਂ ਜਾਣਦੀਆਂ ਤੇ ਹਿੰਦੂ ਰੀਤਾਂ ਰਿਵਾਜਾਂ ਨੂੰ ਚੰਗੀ ਤਰ੍ਹਾਂ ਜਿੰਨਾਂ ਜਾਣਦੀਆਂ ਹਨ, ਗੁਰਮਤਿ ਇਨ੍ਹਾਂ ਦੇ ਨੇੜੇ ਤੇੜੇ ਨਹੀਂ ਫਟਕਦੀ। ਓਦਾਂ ਘਰਾਂ ਵਿੱਚ ਸਵੇਰੇ ਸ਼ਾਮ ਗੁਟਕੇ ਲੈ ਕੇ ਪਾਠ ਕਰਨ ਬਹਿ ਜਾਂਦੀਆਂ ਹਨ ਤੇ ਆਪਣੇ ਆਪ ਨੂੰ ਬਹੁਤ ਵੱਡੀਆਂ ਸਿੱਖਣੀਆਂ ਸਮਝਦੀਆਂ ਹਨ। ਸ਼ਹਿਰਾਂ ਦੀਆਂ ਰਹਿਣਵਾਲੀਆਂ ਬੀਬੀਆਂ ਵੱਡੇ ਗੁਰਦੁਆਰਿਆਂ ਵਿੱਚ ਜਾ ਕੇ ਸੇਵਾ {ਪਤਾ ਨਹੀਂ ਕਿਹੜੀ ਸੇਵਾ} ਕਰਦੀਆਂ ਹਨ, ਜਪੁਜੀ,ਸੁਖਮਨੀ ਤੇ ਚੌਪਈ ਦੇ ਚਾਲੀ ਪਾਠ ਕਰਕੇ ਚਲ੍ਹੀਹੇ ਬਗਲੇ ਵਾਂਙ ਇੱਕ ਲੱਤ 'ਤੇ ਖਲੋ ਕੇ ਕੱਟਦੀਆਂ ਹਨ ਕੀ ਉਹ ਆਪਣੇ ਗਿਰੀਵਾਨ ਵਿੱਚ ਝਾਕ ਕੇ ਵੇਖਣਗੀਆਂ?????। ਬੰਦਿਆਂ ਨੂੰ ਇਹਨਾਂ ਰਸਮਾਂ ਨਾਲ ਕੋਈ ਸਰੋਕਾਰ ਨਹੀਂ ਹੈ, ਚਾਹੇ ਉਹ ਪੜ੍ਹੇ ਲਿਖੇ ਹੋਣ ਜਾਂ ਨਾਂ। ਉਹਨਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਇਹ ਕਰਦੀਆਂ ਵੀ ਕੀ ਹਨ?ਮੇਰੀ ਨਜ਼ਰ ਵਿੱਚ ਇਹ ਪੜ੍ਹੇ/ ਅਨਪੜ੍ਹੇ ਕੋਈ ਅਰਥ ਨਹੀਂ ਰੱਖਦੇ ਜਦੋਂ ਇਹ ਆਪਣੇ ਧਰਮ ਤੋਂ ਹੀ ਬੇਖਬਰ ਹਨ। ਇਹਨਾਂ ਨੂੰ ਆਪਣੇ ਹੀ ਧਰਮ ਦੇ ਰੀਤੀ-ਰਿਵਾਜਾਂ ਦਾ ਓਨਾਂ ਪਤਾ ਨਹੀਂ, ਜਿੰਨਾਂ ਦੂਜਿਆਂ ਦੇ ਰਿਵਾਜਾਂ ਬਾਰੇ ਹੈ। ਜੋ ਦੂਜੇ ਧਰਮਾਂ ਦੀਆਂ ਰਸਮਾਂ ਬਾਰੇ ਜਾਣਦਾ ਹੈ, ਉਹ ਸਿੱਖ ਰਹੁ ਰੀਤਾਂ ਬਾਰੇ ਕਦੋਂ ਜਾਣੇਗਾ ? ਪੰਜਾਬੀ ਦੀ ਪ੍ਰਸਿੱਧ ਕਹਾਵਤ ਹੈ ਕਿ 'ਉਹ ਫਿਰੇ ਨੱਥ ਘੜ੍ਹਾਉਣ ਨੂੰ ਤੇ ਉਹ ਫਿਰੇ ਨੱਕ ਵਢਾਉਣ ਨੂੰ'। ਸਾਡੇ ਸੂਝਵਾਨ ਸਿੱਖ ਤਾਂ ਇਸ ਮੱਦ ਨੂੰ ਹਟਾਉਣ ਲਈ ਦਿਨ ਰਾਤ ਇੱਕ ਕਰੀ ਫਿਰਦੇ ਹਨ ਪਰ ਸਾਡੀਆਂ ਸਿੱਖ ਬੀਬੀਆਂ {ਮਾਈਆਂ ਰੱਬ ਰਜਾਈਆਂ?} ਅਜਿਹੀ ਖੇਹ ਛਾਣਦੀਆਂ ਹਨ ਕਿ ਕਈ ਵਾਰ ਸੋਚੀਦਾ ਹੈ ਕਿ ਕੀ ਇਹ ਸਿੱਖਾਂ ਨੂੰ ਸਿੱਖ ਰਹਿਣ ਵੀ ਦੇਣਗੀਆਂ? ਸਿੱਖ ਔਰਤਾਂ ਤੇ ਸਿੱਖ ਮਰਦਾਂ ਦੀ ਸੋਚ ਵਿੱਚ ਹੈ ਸਿੱਖੀ ਸਿਧਾਤਾਂ ਤੇ ਸਿੱਖੀ ਰੀਤੀ ਰਿਵਾਜਾਂ ਨੂੰ ਜਾਣੇ ਸਾਡੀ ਜੁੱਤੀ, ਅਸੀਂ ਤਾਂ ਇਹ ਖੇਹ {ਸਿੱਖੀ ਸਿਧਾਤਾਂ

ਵਿੱਚ} ਪਾਉਣੀ ਹੀ ਪਾਉਣੀ ਹੈ। ਕਿੱਥੇ ਹਨ ਉਹ ਬੀਬੀ ਅਮਰੋ, ਬੀਬੀ ਭਾਨੀ, ਬੇਬੇ ਨਾਨਕੀ, ਮਾਤਾ ਗੁਜਰ ਕੌਰ, ਮਾਤਾ ਖੀਵੀ ਵਰਗੀਆਂ ਔਰਤਾਂ ਜਿੰਨ੍ਹਾਂ ਦਾ ਨਾਮ ਗੁਰੂ ਗਰੰਥ ਸਾਹਿਬ ਵਿੱਚ ਆਇਆ ਹੈ ਤੇ ਸਿੱਖ ਹਿਸਟਰੀ ਵਿੱਚ ਵੀ। ਕੀ ਅਜਿਹੀਆਂ ਔਰਤਾਂ ਦਾ ਨਾਮ ਸਿੱਖ ਹਿਸਟਰੀ ਵਿੱਚ ਲਿਖਿਆ ਜਾਵੇਗਾ ਜੋ ਕੌਮ ਦਾ ਨੱਕ ਵਢਾਉਣ ਲਈ ਉਹ ਰਸਮਾਂ ਕਰ ਰਹੀਆਂ ਹਨ, ਜਿਸਦਾ ਸਿੱਖੀ ਨਾਲ ਕੋਈ ਸਰੋਕਾਰ ਹੀ ਨਹੀਂ ਹੈ। ਸਵਾਲ ਪੈਦਾ ਹੁੰਦਾ ਹੈ ਕਿ ਅਜਿਹੀਆਂ ਲੜਕੀਆਂ ਕੋਲੋਂ ਇਹ ਕਿਓਂ ਕਰਵਾਇਆ ਜਾਂਦਾ ਹੈ ਕਿ ਹੁਣ ਤੂੰ ਵਿਆਹੀ ਗਈ ਹੈ ਤਾਂ ਸਿੰਧੂਰ ਪਾ। ਇਹ ਸਿੰਧੂਰ ਪਾਉਣ ਵਾਲੀਆਂ ਤੇ ਪਵਾਉਣ ਵਾਲੀਆਂ ਨੂੰ ਸੋਚਣਾਂ ਚਾਹੀਦਾ ਹੈ ਕਿ 'ਕੀ ਉਹ ਸਿੱਖ ਹਨ?' ਜਾਂ ਹਿੰਦੂ? ਅਜਿਹਾ ਕਰਕੇ ਉਹ ਸਿੱਖਾਂ ਨੂੰ ਕੀ ਸਿੱਧ ਕਰਦੀਆਂ ਹਨ ਕਿ ਸਿੱਖ ਹਿੰਦੂ ਹੀ ਹਨ? ਏਦਾਂ ਕਰਕੇ ਉਹ ਸਿੱਖ ਕੌਮ ਦਾ ਕੀ ਭਲਾ ਕਰ ਰਹੀਆਂ ਹਨ? ਜਿਹਨਾਂ ਸਿੱਖਾਂ ਨੂੰ ਪਤਾ ਹੁੰਦਿਆਂ ਵੀ ਇਹਨਾਂ ਰਸਮਾਂ ਨੂੰ ਰੋਕਦੇ ਨਹੀਂ ਤੇ ਸਗੋਂ ਕਹਿੰਦੇ ਹਨ, ਕਰਨ ਦਿਓ ਜਿਹੜਾ ਕਰਦਾ ਹੈ ਕੀ ਉਹ ਸਿੱਖਾਂ ਨੂੰ ਸਿੱਖੀ ਤੋਂ ਖਾਰਜ ਕਰਨ ਲਈ ਕੰਮ ਨਹੀਂ ਕਰਦੇ?ਕੁਲਬੀਰ ਸਿੰਘ ਕੌੜਾ ਨੇ ਆਪਣੀ ਕਿਤਾਬ '...ਤੇ ਸਿੱਖ ਵੀ ਨਿਗਲਿਆ ਗਿਆ' ਦੀ ਭੂਮਿਕਾ ਵਿੱਚ ਲਿਖਿਆ ਹੈ ਕਿ 'ਕਈਆਂ ਨੇ ਇਹ ਜਵਾਬ ਦਿੱਤਾ ਕਿ ਜੇ ਸਿੱਖ ਹਿੰਦੂਆਂ ਵਿੱਚ ਮਿਲ ਜਾਣਗੇ ਤਾਂ ਕੀ ਹੋਵੇਗਾ ਆਖਰ ਸਿੱਖ......' ਆਖਰ ਅਜਿਹੇ ਸਿੱਖ ਵੀ ਕੌਮ ਦਾ ਕੀ ਸੰਵਾਰ ਰਹੇ ਹਨ?।ਅਜਿਹਾ ਕਰਕੇ ਇਹ ਅਖੌਤੀ ਸਿੱਖ ਕਿਸ ਦੀ ਹਮਾਇਤ ਕਰ ਰਹੇ ਹਨ ਤੇ ਕਿਸ ਦਾ ਵਿਰੋਧ? ਸਾਫ ਹੈ ਇਹ ਦਿਖਾਵੇ ਦੇ ਸਿੱਖ ਹਨ ਤੇ ਭੇਖੀ ਸਿੱਖ? 84 ਦੇ ਕਤਲੇਆਮ ਵਿੱਚ ਹੋਈ ਦੁਰਗਤੀ ਦਾ ਇਹਨਾਂ 'ਤੇ ਜ਼ਰਾ ਜਿੰਨਾਂ ਵੀ ਅਸਰ ਹਾਲੇ ਵੀ ਨਹੀਂ ਹੋਇਆ? ਤਾਂ ਤੇ ਉਸ ਕਥਨ ਮੁਤਾਬਕ ਕਿ 'ਸਿੱਖਾਂ ਨੂੰ 84 ਭੁੱਲ ਹੀ ਜਾਣਾਂ ਚਾਹੀਦਾ ਹੈ, ਸ਼ਾਇਦ ਹੋਈ ਦੁਰਗਤੀ ਬੇਪਤੀ ਦਾ ਕੋਈ ਰੋਸ ਨਹੀਂ ਹੈ ਤਾਂ ਤੇ ਆਪਣੀਆਂ ਧੀਆਂ ਭੈਣਾਂ ਨੂੰ ਡੇਰੇ ਜਾਣ ਵਿੱਚ ਖੁੱਲ ਦੇ ਹੀ ਦੇਣੀ ਚਾਹੀਦੀ ਹੈ ਕਿਓਂ ਕਿ ਮਾਫੀ ਦੇ ਹੁਕਮਨਾਮੇ ਸਿੱਧ ਕਰਦੇ ਹਨ ਕਿ ਅਜਿਹਾ {ਬਲਾਤਕਾਰ} ਕਰਨ ਨਾਲ ਵਿਗੜਦਾ ਵੀ ਕੀ ਹੈ? 'ਜੇ ਜੀਵੈ ਪਤਿ ਲਥੀ ਜਾਵੈ॥ ਸਭ ਹਰਾਮੁ ਜੇਤਾ ਕਿਛੁ ਖਾਵੈ॥ 'ਹਰਾਮ' ਨਹੀਂ ਸਗੋਂ ਹੁਣ ਤਾਂ 'ਹਜ਼ਮ' ਹੋਣ ਵਾਲੀ ਗੱਲ ਹੋ ਰਹੀ ਹੈ। 'ਲੱਕ ਤੇਰਾ ਟਵੰਟੀ ਫੋਰ, ਤੇ ਕੀ ਹੋਇਆ ਜੇ ਤੇਰੀ ਬਾਂਹ ਫੜ ਲਈ'? ਐਵੇਂ ਤਾਂ ਨਹੀਂ ਸਿੱਖ ਸੁਣੀ ਜਾਂਦੇ। ਖੈਰ! ਵਿਸ਼ੇ ਮੁਤਾਬਕ ਲਿਖਣਾਂ ਪੈ ਗਿਆ।

ਉਹਨਾਂ ਪੰਜ ਪਿਆਰਿਆਂ ਦਾ ਕੀ ਕੀਤਾ ਜਾਵੇ ਜੋ ਪਾਹੁਲ ਦੇਣ ਵੇਲੇ ਪੰਜ ਪਿਆਰੇ ਤਾਂ ਬਣ ਜਾਂਦੇ ਹਨ ਪਰ ਅਜਿਹੀਆਂ ਰਸਮਾਂ ਕਰਨ ਤੋਂ ਵਰਜਦੇ ਨਹੀਂ ਹਨ? ਬੀਬੀਆਂ ਤਾਂ ਅੰਮ੍ਰਿਤ ਛਕਣ ਵੇਲੇ ਕੋਕਾ ਤੇ ਕਾਂਟੇ ਉਤਾਰ ਤਾਂ ਦਿੰਦੀਆਂ ਹਨ, ਬਾਅਦ ਵਿੱਚ ਫਿਰ ਪਾ ਲੈਂਦੀਆਂ ਹਨ। ਜੇ ਪੰਜ ਪਿਆਰੇ ਸਿੰਧੂਰ ਪਾਉਣ ਤੋਂ ਵੀ ਵਰਜ ਦੇਣ ਤਾਂ ਕੀ ਗਰੰਟੀ ਹੈ ਕਿ ਉਹ ਬੀਬੀਆਂ ਕੋਕੇ ਤੇ ਕਾਂਟੇ/ਵਾਲੀਆਂ ਦੁਬਾਰਾ ਪਾਉਣ ਵਾਂਗ, ਇਹ ਨਹੀਂ ਪਾਉਣਗੀਆਂ। ਵਿਆਹ ਸ਼ਾਦੀਆਂ ਵੇਲੇ ਤਾਂ ਵਿਆਹੀਆਂ ਲੜਕੀਆਂ ਨੱਥ {ਸੰਢਿਆਂ ਨੂੰ ਕਾਬੂ ਕਰਨ ਲਈ ਨਕੇਲ ਪਾਈ ਜਾਂਦੀ ਹੈ} ਪਾਉਂਦੀਆਂ ਹਨ ਭਾਵ ਮਰਦ ਦੀ ਅਸਲ ਗੁਲਾਮੀ ਕਬੂਲ ਕਰ ਲੈਂਦੀਆਂ ਹਨ ਕਿ ਔਰਤ ਮਰਦ ਦੇ ਬਰਾਬਰ ਨਹੀਂ ਹੋ ਸਕਦੀ {ਸ਼ਾਇਦ ਇਸੇ ਕਰਕੇ ਦਰਬਾਰ ਸਾਹਿਬ ਵਿੱਚ ਔਰਤਾਂ ਨੂੰ ਕੀਰਤਨ ਨਹੀਂ ਕਰਨ ਦਿੱਤਾ ਜਾਂਦਾ} ਭਾਵੇਂ ਬਾਬੇ ਨਾਨਕ ਨੇ ਕਿਹਾ ਹੈ ਕਿ ਸੋ ਕਿਓਂ ਮੰਦਾ ਆਖੀਐ..॥ ਆਖੀ ਜਾਵੇ ਬਾਬਾ ਜਿੰਨੀ ਵੇਰ੍ਹਾਂ ਮਰਜ਼ੀ ਕਹੇ, ਪਰ ਮੈਂ {ਔਰਤ} ਮੰਨਣ ਨੂੰ ਤਿਆਰ ਨਹੀਂ ਹਾਂ ਅਜਿਹੀ ਆਜ਼ਾਦੀ ਜਿਸ ਨੇ ਉਸਨੂੰ ਪੈਰਾਂ ਦੀ ਜੁੱਤੀ ਤੋਂ ਵੱਡਾ ਰੁਤਬਾ ਦਿੱਤਾ ਹੈ ਕਿ ਔਰਤ ਮਰਦ ਦੇ ਬਰਾਬਰ ਹੈ ਤੇ ਅਜਿਹੀ ਔਰਤ ਨੂੰ ਮਾੜਾ {ਮੰਦਾ} ਕਿਵੇਂ ਕਿਹਾ ਜਾ ਸਕਦਾ ਹੈ? ਅਜਿਹੀ ਸਥਿਤੀ ਵਿੱਚ ਬਾਬੇ {ਨਾਨਕ} ਨੂੰ 'ਚੰਗਾ' ਵੀ ਕਿਵੇਂ ਕਿਹਾ ਜਾ ਸਕਦਾ ਹੈ?

ਪਰਚਾਰਕ ਚਾਹੇ ਮੰਜੀ ਸਾਹਿਬ {ਦਰਬਾਰ ਸਾਹਿਬ} ਤੋਂ ਬੋਲਣ ਜਾਂ ਕਿਸੇ ਵੀ ਹੋਰ ਚੈਨਲ ਤੋਂ ਮੈਂ ਉਹਨਾਂ ਨੂੰ ਅੱਜ ਤੱਕ ਇਸ ਮੁੱਦੇ ਬਾਰੇ ਬੋਲਦਿਆਂ ਕਦੀ ਨਹੀਂ ਸੁਣਿਆ। ਇਹਨਾਂ ਪਰਚਾਰਕਾਂ ਦੀਆਂ ਔਰਤਾਂ ਖੁੱਦ ਹੀ ਇਹ ਕੰਮ ਕਰਦੀਆਂ ਹਨ। ਦੋਸ਼ ਕਿਸ ਨੂੰ ਦਈਏ? ਸਵਾਲ ਹੈ-ਜਿਹੜੇ 25 ਬੀ ਦੀ ਮੱਦ ਬਾਰੇ ਚਿੰਤਤ ਹਨ, ਕੀ ਇਹ ਬੀਬੀਆਂ ਉਹਨਾਂ ਦੀ ਮਿਹਨਤ 'ਤੇ ਪਾਣੀ ਫੇਰ ਕੇ, ਸਿੱਖ ਕੌਮ ਦਾ ਕਿਹੜੇ ਪਾਸੇ ਤੋਂ ਭਲਾ ਕਰ ਰਹੀਆਂ ਹਨ? ਸਿੱਖ ਹੋ ਕੇ, ਸਿੱਖਣੀਆਂ ਬਣ ਕੇ, ਘਰ ਵਿੱਚ ਬਾਣੀਆਂ ਪੜ੍ਹਦੀਆਂ ਹਨ, ਗੁਰਦੁਆਰੇ ਜਾਂਦੀਆਂ ਹਨ, ਸੇਵਾ ਕਰਦੀਆਂ ਹਨ ਤੇ ਇਸ ਦੇ ਬਾਵਜੂਦ ਵੀ ਇਹਨਾਂ ਦੇ ਅੰਦਰ ਸਿੱਖੀ ਦਾ ਵਾਸਾ

ਕਿਓਂ ਨਹੀਂ ਹੋ ਰਿਹਾ ? ਕੌਣ ਹੈ ਦੋਸ਼ੀ ਜੋ ਇਸ ਬਾਰੇ ਸੋਚਣ ਲਈ ਦਿਮਾਗਾਂ ਨੂੰ ਤਾਲਾ ਸਦਾ ਲਈ ਲੱਗ ਚੁੱਕਾ ਹੈ। ਬੀਬੀਆਂ ਨੂੰ ਦੋਸ਼ ਦੇਣਾ ਤਾਂ ਠੀਕ ਹੈ, ਸਿੱਖਾਂ ਦੇ ਦਿਮਾਗਾਂ ਨੂੰ ਵੀ ਤਾਲਾ ਕਿਓਂ ਲੱਗਾ ਹੋਇਆ ਹੈ? ਮੈਂ ਉਸ ਸਿੱਖ ਨੂੰ ਸਿੱਖ ਹੀ ਨਹੀਂ ਮੰਨਦਾ ਜੋ ਬੋਲ ਕੇ ਰਾਜ਼ੀ ਨਹੀਂ ਹੈ, ਜਾਂ ਕਹਿੰਦਾ ਹੈ, ਚੁੱਪ ਰਹੋ? ਗੁਰਬਾਣੀ ਦੇ ਅਨੇਕਾਂ ਮਸਲਿਆਂ ਅਤੇ ਕੌਮੀ ਮਸਲਿਆਂ ਉਤੇ ਬੋਲਣ ਨਾਲੋਂ ਅਜਿਹੇ ਮਸਲੇ ਬਾਰੇ ਨਾ ਬੋਲਣਾ ਕੌਮ ਦੇ ਜੜ੍ਹੀ ਤੇਲ ਦੇਣ ਵਾਲੀ ਗੱਲ ਹੈ ਤੇ ਇਹ ਕੰਮ ਉਹ ਕਰ ਰਹੇ ਹਨ ਜੋ ਬੋਲਦੇ ਨਹੀਂ, ਜਾਂ ਬੋਲਣ ਤੋਂ ਕੰਨੀ ਕਤਰਾਉਂਦੇ ਹਨ ਤੇ ਭੇਸ ਸਿੱਖੀ ਦਾ ਧਾਰੀ ਬੈਠੇ ਹਨ।

ਇਸ ਗੱਲੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਮਾਪਿਆਂ ਨੂੰ ਸੁੱਧ ਬੁੱਧ ਕੋਈ ਨਹੀਂ ਹੈ, {ਚਾਹੇ ਉਹ ਮਾਪੇ ਹੋਣ ਜਾਂ ਸਹੁਰਾ ਪਾਸਾ}। ਪਰਚਾਰਕ ਬੋਲ ਕੇ ਰਾਜ਼ੀ ਨਹੀਂ, ਸਿੱਖ ਮਿਸ਼ਨਰੀਆਂ ਦੇ ਘਰਾਂ ਵਿੱਚ ਇਹੋ ਕੁੱਝ ਹੋ ਰਿਹਾ ਹੈ ਤਾਂ ਦੱਸੋ ਸਿੱਖੀ ਦਾ ਹੋ ਰਿਹਾ ਪਰਚਾਰ ਟੈਮ ਪਾਸ ਨਹੀਂ ਤਾਂ ਹੋਰ ਕੀ ਹੈ? ਕੀ ਸਮੁੱਚੇ ਸਿੱਖ ਗੁਰਦੁਆਰਿਆਂ ਅੰਦਰ ਲੰਗਰ ਖਾਣ ਲਈ ਹੀ ਤਾਂ ਨਹੀਂ ਜਾਂਦੇ?

ਸਿੱਖਾਂ ਦੀਆਂ ਵਿਰੋਧੀ ਜਮਾਤਾਂ ਤਾਂ ਇਸ ਮਿਸ਼ਨ ਉੱਤੇ ਹੀ ਕੰਮ ਕਰ ਰਹੀਆਂ ਹਨ ਕਿ ਅਸੀਂ ਸਿੱਖਾਂ ਦਾ ਭੋਗ ਓਸੇ ਤਰ੍ਹਾਂ ਪਾ ਕੇ ਰਹਾਂਗੇ ਜਿਵੇਂ ਬੁੱਧ ਧਰਮ ਦਾ ਪਾ ਦਿੱਤਾ ਹੈ। ਸਿੱਖਾਂ ਨੂੰ ਸਮੇਂ ਸਮੇਂ ਚਣੌਤੀਆਂ ਮਿਲਦੀਆਂ ਰਹੀਆਂ ਹਨ {ਤੇ ਮਿਲ ਰਹੀਆਂ ਹਨ}। ਕਹਿੰਦੇ ਹਨ ਇੱਕ ਵਾਰ ਖੁਸ਼ਵੰਤ ਸਿੰਘ ਨੇ ਹੀ ਕਹਿ ਦਿੱਤਾ ਸੀ ਕਿ ਇਸ ਸਦੀ {2000 ਤੱਕ} ਦੇ ਅੰਤ ਤੱਕ ਸਿੱਖ ਕੌਮ ਖਤਮ ਹੋ ਜਾਵੇਗੀ। {ਸਿੱਖ ਧਾਰਮਿਕ/ਰਾਜਨੀਤਕ ਪਖੋਂ ਤਾਂ ਵੈਸੇ ਹੀ ਖਤਮ ਹੋ ਚੁੱਕੇ ਹਨ, ਅਸਲੀ ਭੇਸ ਤਾਂ ਕਦੇ ਦਾ ਖਤਮ ਹੋ ਚੁੱਕਾ ਹੈ। ਦਿਸਣ ਵਾਲਾ ਵੀ ਖਤਮ ਹੁੰਦਾ ਜਾ ਰਿਹਾ ਹੈ} 1984 ਜੂਨ ਵਿੱਚ ਹੋਇਆ ਕਤਲੇਆਮ ਤੇ ਨਵੰਬਰ 84 ਵਿੱਚ ਹੋਈ ਨਸਲਕੁਸ਼ੀ {ਜਿਸ ਨੂੰ ਸਾਡੇ ਸਿੱਖ ਲੇਖਕ 'ਦੰਗੇ' ਲਿਖਦੇ ਹਨ, ਇਹਨਾਂ ਨੂੰ ਹਾਲੇ ਦੰਗਿਆਂ ਵਿੱਚ ਤੇ ਨਸਲਕੁਸ਼ੀ ਵਿੱਚ ਫਰਕ ਦਾ ਪਤਾ ਨਹੀਂ ਹੈ ਉਹ ਕਾਹਦਾ ਸੂਝਵਾਨ ਸਿੱਖ ਹੋਇਆ?} ਕੀ ਸੀ? ਸਿੱਖਾਂ ਨੂੰ ਅਜਿਹਾ ਸਬਕ ਸਿਖਾ ਕੇ ਸਿੱਖੀ ਤੋਂ ਹੀ ਤੋੜਨਾਂ ਸੀ ਜੋ ਟੁੱਟ ਚੁੱਕੇ ਹਨ, ਤੇ ਸਿੱਖ ਹੁਣ ਫਿਰ ਚਿੰਤਤ ਹਨ ਕਿ ਨੌਜਵਾਨ ਪਤਿਤ ਕਿਓਂ ਹੋ ਰਿਹਾ ਹੈ? ਹੁਣ ਨੌਜਵਾਨਾਂ ਦੀ ਚਿੰਤਾ ਦੇ ਨਾਲ ਨਾਲ ਬੀਬੀਆਂ ਦੀ ਵੀ ਕਰੋ ਕਿ ਇਹ ਜੋ ਰਸਮਾਂ ਕਰ ਰਹੀਆਂ ਹਨ, ਉਹ ਵਿਰੋਧੀ ਜਮਾਤਾਂ ਦੀ ਅੰਦਰ ਖਾਤੇ ਹਮਾਇਤ ਨਹੀਂ ਕਰ ਰਹੀਆਂ? ਜਿੰਨ੍ਹਾਂ ਨੂੰ ਬੜੇ ਚਾਵਾਂ ਨਾਲ ਪਾਲਦੇ ਹੋ ਤੇ ਮਾਣ ਨਾਲ ਕਹਿੰਦੇ ਹੋ ਕਿ 'ਇਹ ਸਾਡੀ ਬੇਟੀ ਹੈ।' ਕੀ ਉਹ ਅਜਿਹਾ ਕਰਕੇ 'ਤੁਹਾਡੀ ਬੇਟੀ' ਹੈ ਵੀ ਜੋ ਏਦਾਂ ਕਰ ਰਹੀ ਹੈ ਜਾਂ ਆਸਤੀਨ ਦਾ ਸੱਪ? ਪਰ ਸਵਾਲ ਹੈ ਕਿ ਤੁਸੀਂ ਪੂਰਨ ਤੌਰ 'ਤੇ ਸਿੱਖ ਹੋ? ਜੇ ਪਾਹੁਲ ਲੈ ਵੀ ਲਈ ਹੈ ਤੇ ਇਹੋ ਕੰਮ ਕਰ ਰਹੇ ਹੋ ਤਾਂ ਸੋਚਣਾਂ ਕਿ ਤੁਹਾਡੇ ਅੰਦਰ ਸਿੱਖੀ ਦੇ ਕਿੰਨੇ ਪ੍ਰਤੀਸ਼ਤ 'ਸਿੱਖ ਜਰਾਸੀਮ' ਹਨ? ਚੁੱਪ ਰਹਿਣ ਵਾਲੇ ਤੇ ਉਪਦੇਸ਼ ਦੇਣ ਵਾਲੇ ਸਿੱਖੀ ਦੇ ਹਮਾਇਤੀ ਨਹੀਂ ਕਹੇ ਜਾ ਸਕਦੇ, ਬਲਕਿ ਅੰਦਰ ਖਾਤੇ ਉਹ ਵਿਰੋਧੀ ਜਮਾਤਾਂ ਲਈ ਕੰਮ ਕਰ ਰਹੇ ਹਨ।

ਸੰਵਿਧਾਨ ਦੀ ਧਾਰਾ 25 ਬੀ ਤੇ ਲੜਨ ਵਾਲੇ ਸਿੱਖਾਂ ਨੂੰ ਇੱਕ ਨਜ਼ਰ ਸਿੰਧੂਰ ਪਾਉਣ ਵਾਲੀਆਂ ਸਿੱਖ ਔਰਤਾਂ ਵੱਲ ਵੀ ਮਾਰ ਲੈਣੀ ਚਾਹੀਦੀ ਹੈ ਕਿ ਜਿਸ ਮੁੱਦੇ ਨੂੰ ਲੈ ਕੇ ਉਹ ਲੜ ਰਹੇ ਹਨ ਕੀ ਇਹ ਔਰਤਾਂ ਤੁਹਾਨੂੰ ਆਪਣੇ ਮਿਸ਼ਨ ਵਿੱਚ ਸਫਲ ਹੋਣ ਦੇਣਗੀਆਂ? ਵਿਦੇਸ਼ਾਂ ਵਿੱਚ ਬੈਠੇ ਸਿੱਖ ਵੀ ਸੋਚ ਲੈਣ ਕਿ ਹਿੰਦੂ ਔਰਤਾਂ ਤੋਂ ਬਗੈਰ ਕਿਸੇ ਵੀ ਧਰਮ ਦੀਆਂ ਔਰਤਾਂ ਸਿਰਾਂ ਵਿੱਚ ਸਿੰਧੂਰ ਨਹੀਂ ਪਾਉਂਦੀਆਂ ਤਾਂ ਸਿੱਖਾਂ ਦੀਆਂ ਹੀ ਕਿਓਂ ਪਾਉਂਦੀਆਂ ਹਨ ?

ਕੀ ਸਿੱਖ ਕੌਮ ਦੇ ਸੂਝਵਾਨ ਸੱਜਣ ਇਸ ਪਾਸੇ ਕੁੱਝ ਸੋਚਣਗੇ ਕਿ ਐਸੀ "ਅਉਰਤ ਕਾ ਕਿਆ ਕਰੀਐ ????" ਜਿਸ ਨੇ ਬਾਬੇ ਨਾਨਕ ਦੇ ਦਿੱਤੇ ਬਰਾਬਰਤਾ ਦੇ ਹੱਕ ਨੂੰ ਠੁੱਡ ਮਾਰ ਕੇ ਬਿਪਰ ਦੀ ਗੁਲਾਮੀ ਕਰਨ ਵਿੱਚ ਚੈਨ ਦੀ ਨੀਂਦ ਸੌਣ ਵਿੱਚ ਭਲਾਈ ਸਮਝੀ ਹੈ॥ ਤੇ ਗੁਰੂ ਗਰੰਥ ਸਾਹਿਬ ਨੂੰ ਸਦਾ ਲਈ 'ਮੱਥਾ ਟੇਕ' ਦਿੱਤਾ ਹੈ॥

ਜੇ ਸੱਸ ਸਹੁਰੇ ਗੁਰਮਤਿ ਨੂੰ ਮੰਨਣ ਵਾਲੇ ਤੇ ਕੁਰੀਤੀਆਂ ਨੂੰ ਦੂਰ ਕਰਨ ਵਾਲੇ ਹੋਣ ਤੇ ਉਹਨਾਂ ਦੀ ਨੂੰਹ ਸਿੰਧੂਰ ਦੀ ਵਰਤੋਂ ਕਰੇ ਤਾਂ ਇਹ ਗੁਰੂ ਦੀ ਛਾਤੀ 'ਤੇ ਮੂੰਗ ਦਲਣ ਵਾਲੀ ਗੱਲ ਨਹੀਂ ਹੋਵੇਗੀ ਕਿ ਤੁਸੀਂ ਜੋ ਮਰਜ਼ੀ ਕਰੋ ਮੈਂ ਇਹ ਬਿਪਰਵਾਦੀ ਸੋਚ ਨੂੰ ਮੰਨਣਾ ਹੀ ਹੈ ਤਾਂ ਸੋਚਣ ਵਾਲੀ ਗੱਲ ਹੈ ਕਿ ਉਹ ਬੱਚਿਆਂ ਨੂੰ ਸਿੱਖੀ ਬਾਰੇ ਕੀ ਸਿਖਾਵੇਗੀ ਕਿ ਸਾਡਾ ਧਰਮ ਕੀ ਹੈ? ਕਿੱਥੇ ਹੈ ਉਹ ਅਜਿਹੀ ਮਾਤਾ ਗੁਜਰੀ ਜੋ ਆਪਣੇ ਨੰਨ੍ਹੇ ਸਾਹਿਬਜ਼ਾਦਿਆਂ ਨੂੰ ਸਿੱਖੀ ਦੀ ਜਾਣਕਾਰੀ ਦੇਣਾ ਸਿਖਾ ਗਈ ਸੀ। ਕੀ ਅੱਜ ਸਿੱਖਾਂ ਦੀਆਂ ਲੜਕੀਆਂ

ਸਿੱਖੀ ਬਾਰੇ ਕੁੱਝ ਜਾਨਣ ਦੀ ਕੋਸ਼ਿਸ਼ ਕਰਨਗੀਆਂ ਜਾਂ ਹਿੰਦੂ ਧਰਮ ਦਾ ਹੀ ਪਰਚਾਰ ਕਰਕੇ ਸਿੱਖੀ ਦਾ ਘਾਣ ਕਰਦੀਆਂ ਰਹਿਣਗੀਆਂ?ਕੀ ਸਿੱਖ ਕਹਾਉਣ ਵਾਲੇ ਸਿੱਖ ਧਰਮ ਦੀ ਨਿਆਰੀ ਹੋਂਦ ਨੂੰ ਬਰਕਰਾਰ ਰੱਖਣ ਲਈ ਕੁੱਝ ਸ਼ਰਮ ਕਰਨਗੇ ਤੇ ਸਾਡੇ ਲੇਖਕ/ਪਰਚਾਰਕ/ਕਥਾ ਵਾਚਕ ਵੀ? ਜੇ ਤੁਸੀਂ ਅਜਿਹੀਆਂ ਰਸਮਾਂ ਨੂੰ ਰੋਕ ਨਹੀਂ ਸਕਦੇ ਤਾਂ ਫਿਰ ਕਿਸੇ ਨੂੰ ਦੋਸ਼ ਦੇਣ ਦੀ ਲੋੜ ਨਹੀਂ ਕਿ ਸਾਡੇ ਧਰਮ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ।ਤੁਹਾਨੂੰ ਆਪਣੀ ਕੌਮ ਦਾ ਸਰਵਨਾਸ਼ ਕਰਨ ਲਈ ਕਿਸੇ ਬਾਹਰੀ ਦੁਸ਼ਮਣ ਦੀ ਲੋੜ ਨਹੀਂ, ਤੁਸੀਂ ਸਿੱਖੀ ਭੇਸ ਵਿੱਚ ਖੁੱਦ ਹੀ ਗੁਰੂ ਨਾਨਕ ਵਿਚਾਰਧਾਰਾ ਦੇ ਵਿਰੋਧੀ ਹੋ ਤੇ ਬਿਪਰਵਾਦ ਦੇ ਹਮਾਇਤੀ ਵੀ। ਤੁਸੀਂ ਕਿਸੇ ਵੀ ਹੋਏ ਅਨਿਆਏ ਦੇ ਨਿਆਏ ਲੈਣ ਦੇ ਹੱਕਦਾਰ ਨਹੀਂ ਹੋ ਕਿਓਂ ਕਿ ਸਿੱਖੀ ਵਿੱਚ ਹੋ ਰਹੀਆਂ ਬਿਪਰਵਾਦੀ ਰੀਤਾਂ ਦਾ ਤੁਹਾਨੂੰ ਉਹ ਰਸ ਆ ਚੁੱਕਾ ਹੈ ਜੋ ਗੁਰਮਤਿ ਵਿੱਚੋਂ ਨਹੀਂ ਮਿਲ ਸਕਦਾ।

ਆਖਰ ਵਿੱਚ ਇੱਕ ਗੱਲ ਹੋਰ ਧਿਆਨ ਦੇਣ ਵਾਲੀ ਹੈ ਕਿ ਆਨੰਦ ਮੈਰਿਜ ਐਕਟ ਲਈ ਕਿੰਨੇ ਚਿਰ ਤੋਂ ਲੜਾਈ ਲੜੀ ਜਾ ਰਹੀ ਹੈ ਕਿ ਸਿੱਖਾਂ ਦੇ ਵਿਆਹ ਨੂੰ ਸਿੱਖੀ ਐਕਟ ਕਾਨੂੰਨ ਤਹਿਤ ਮਾਨਤਾ ਦਿੱਤੀ ਜਾਵੇ ਨਾਂ ਕਿ ਹਿੰਦੂ ਐਕਟ ਅਧੀਨ।ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਹਿਜੀਆਂ ਰਸਮਾਂ ਕੀ ਅਨੰਦ ਮੈਰਜ ਐਕਟ ਦੀਆਂ ਧੱਜੀਆਂ ਨਹੀਂ ਉਡਾਉਂਦੀਆਂ ਤੇ ਉਹਨਾਂ ਸਿੱਖਾਂ ਦੇ ਮੂੰਹ 'ਤੇ ਚਪੇੜ (ਤੇ ਉਹ ਵੀ ਕੱਸ ਕੇ) ਨਹੀਂ ਮਾਰਦੀਆਂ ਕਿ ਜਿਹੜੇ ਸਿੱਖ ਅਨੰਦ ਮੈਰਿਜ ਐਕਟ ਨੂੰ ਲਾਗੂ ਕਰਵਾਉਣ ਲਈ ਏਨੀ ਮਿਹਨਤ ਕਰਕੇ ਹਨ ਉਹਨਾਂ ਦੇ ਕੀ ਉਹ ਸਿਰ ਸਵਾਹ ਨਹੀਂ ਪਾ ਰਹੀਆਂ, ਇਹ ਸੋਚਣ ਵਾਲੀ ਗੱਲ ਹੈ। ਮੇਰੀ ਉਹਨਾਂ ਪੜ੍ਹੀਆਂ ਲਿਖੀਆਂ ਬੀਬੀਆਂ ਨੂੰ (ਜਿਹਨਾਂ ਨੂੰ ਸਿੱਖ ਕੌਮ ਦੇ ਮਸਲਿਆਂ ਨੂੰ ਜਾਨਣ ਤੇ ਸਮਝਣ ਦੀ ਤੜਪ ਹੈ) ਬੇਨਤੀ ਹੈ ਕਿ ਉਹ ਉਹਨਾਂ ਔਰਤਾਂ ਨੂੰ ਸਮਝਾਉਣ ਦਾ ਯਤਨ ਕਰਨ ਤੇ ਆਪਣੇ ਵਿਰਸੇ ਤੋਂ ਜਾਣੂ ਕਰਵਾਉਣ ਦਾ ਬੀੜਾ ਉਠਾਉਣ ਤੇ ਸਿੱਖ ਪਰਚਾਰਕ ਵੀ ਇਨ੍ਹਾਂ ਰੀਤਾਂ 'ਤੇ ਬੋਲਣ ਦੀ ਹਿੰਮਤ ਕਰਨ।

ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ (ਤੇ ਬੀਬੀਆਂ ਵੀ) ਸਿੱਖੋ! ਕੁੱਝ ਸੋਚਣ ਦਾ ਸਮਾਂ ਕੱਢੋਗੇ?

—0—

# ਮੇਰਾ ਗੁਰੂ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਹੀ ਹੈ।

*ਹਰਲਾਜ ਸਿੰਘ ਬਹਾਦਰਪੁਰ*
*94170-23911*

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ ਨਾ ਕਿ ਕਿਸੇ ਤਖਤ ਜਾਂ ਬੰਦੇ ਦੇ । ਸਿੱਖ ਕੌਮ ਲਈ ਸਰਵਉੱਚ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਸਿੱਖ ਕੌਮ ਨੇ ਸੇਧ ਵੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਲੈਣੀ ਹੈ । ਹੁਕਮਨਾਮਾ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਮੰਨਣਾ ਹੈ । ਸਿੱਖ ਕੌਮ ਲਈ ਮਹਾਨ ਵੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਸਿੱਖ ਕੌਮ ਦੀ ਸ਼ਾਨ ਵੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਇਸ ਲਈ ਸਿੱਖਾਂ ਦੀ ਸ਼ੀਸ਼ ਵੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਹੀ ਝੁਕਣਾ ਚਾਹੀਦਾ ਹੈ । ਨਾ ਕਿ ਅਕਾਲ ਤਖਤ ਦੇ ਨਾਮ ਤੇ ਜਾਰੀ ਕੀਤੇ ਸਿਆਸੀ ਹੁਕਮਨਾਮਿਆਂ ਅੱਗੇ । ਸਿੱਖੀ ਦੇ ਪ੍ਰਚਾਰ ਲਈ ਗੁਰੂ ਸਾਹਿਬਾਨਾਂ ਨੇ ਮਸੰਦ ਪ੍ਰਥਾ ਸ਼ੁਰੂ ਕੀਤੀ ਸੀ । ਪਰ ਜਦ ਮਸੰਦਾਂ ਵਿੱਚ ਗਿਰਾਵਟ ਆ ਗਈ ਤਾਂ ਜਿੱਥੇ ਮਸੰਦਾਂ ਨੂੰ ਸਖਤ ਸਜਾਵਾਂ ਦਿੱਤੀਆਂ ਉੱਥੇ ਅੱਗੇ ਤੋਂ ਮਸੰਦ ਪ੍ਰਥਾ ਵੀ ਖਤਮ ਕਰ ਦਿੱਤੀ ਸੀ । ਪਰ ਅਸੀਂ ਆਪਣੇ ਵੱਲੋਂ ਬਣਾਏ ਗਏ ਅਕਾਲ ਤਖਤ ਦੇ ਜਥੇਦਾਰੀ ਦੇ ਅਹੁਦੇ ਨੂੰ ਸਿਰੇ ਦੀ ਹੱਦ ਤੱਕ ਗਿਰ ਜਾਣ ਤੇ ਵੀ ਖਤਮ ਕਰਨ ਦੀ ਥਾਂ ਸਗੋਂ ਹੋਰ ਉੱਚਾ, ਸਰਵਉੱਚ, ਗੁਰੂ ਗ੍ਰੰਥ ਸਾਹਿਬ ਜੀ ਤੋਂ ਵੀ ਉੱਚਾ ਬਣਾ ਰਹੇਂ ਹਾਂ । ਜਿੰਨਾ ਚਿਰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦੀ ਥਾਂ ਅਖੌਤੀ ਜਥੇਦਾਰਾਂ ਦੇ ਹੁਕਮਾਂ ਨੂੰ ਮੰਨਦੇ ਰਹਾਂਗੇ , ਉਨਾ ਚਿਰ ਅਸੀਂ ਚੜ੍ਹਦੀਕਲਾ ਦੀ ਥਾਂ ਗਿਰਾਵਟ ਵੱਲ ਹੀ ਗਰਕਦੇ ਜਾਵਾਂਗੇ । ਸਿੱਖ ਕੌਮ ਅਕਾਲ ਤਖਤ ਦੇ ਨਾਮ 'ਤੇ ਗੁਮਰਾਹ ਹੋ ਕੇ ਗੂੜ੍ਹੀ ਨੀਂਦ ਸੋ ਚੁੱਕੀ ਹੈ। ਹੋ ਸਕਦੈ ਇਹ ਹੁਣ ਜਾਗ ਵੀ ਨਾ ਸਕੇ, ਪਰ ਆਉਣ ਵਾਲੇ ਸਮੇਂ ਵਿੱਚ ਜਦੋਂ ਖੋਜੀ ਵਿਦਵਾਨ ਖੋਜਾਂ ਕਰਨਗੇ ਤਾਂ ਇਹ ਗੱਲ ਵਿਸ਼ੇਸ਼ ਖੋਜ ਦਾ ਵਿਸ਼ਾ ਹੋਵੇਗੀ ਕਿ ਜਿਨ੍ਹਾਂ ਨੂੰ ਅਕਾਲ ਤਖਤ ਤੋਂ ਮਾਨ ਸਨਮਾਨ ਮਿਲਦੇ ਰਹੇ ਹਨ ਉਨ੍ਹਾਂ ਨੇ ਸਿੱਖ ਕੌਮ ਨਾਲ ਕੀ-ਕੀ ਗੱਦਾਰੀਆਂ ਕੀਤੀਆਂ ਹਨ, ਅਤੇ ਜਿੰਨ੍ਹਾਂ ਨੂੰ ਅਕਾਲ ਤਖਤ ਦੇ ਨਾਮ ਤੇ ਪੰਥ ਵਿੱਚੋਂ ਛੇਕਿਆ ਜਾਂਦਾ ਰਿਹਾ ਹੈ ਉਨ੍ਹਾਂ ਦੀਆਂ ਸਿੱਖ ਕੌਮ ਲਈ ਕੀ-ਕੀ ਘਾਲਣਾ ਤੇ ਕੁਰਬਾਨੀਆਂ ਹਨ । ਜੇ ਸਿੱਖ ਕੌਮ ਨੇ ਆਪਣੀ ਮੰਜਲ ਵੱਲ ਵਧਣਾ ਹੈ ਤਾਂ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈ ਕੇ ਅਕਾਲ ਤਖਤ ਸਾਹਿਬ ਜਾਂ ਕਿਸੇ ਹੋਰ ਤਖਤ ਦੇ ਜਥੇਦਾਰ ਰੂਪੀ ਰੋੜੇ ਨੂੰ ਰਸਤੇ ਵਿੱਚੋਂ ਹਟਾਉਣਾ ਪਵੇਗਾ ।

—0—

*ਮਿੰਨੀ ਕਹਾਣੀ*

# ਸਾਡੇ ਬੱਚੇ

*ਸੁਖਮਿੰਦਰ ਸੇਖੋਂ*
*98145-07693*

ਰਮਨ ਜਦੋਂ ਐਤਵਾਰ ਵਾਲੇ ਦਿਨ ਫਰਿਜ਼ ਸਾਫ ਕਰਨ ਲੱਗੀ ਤਾਂ ਉਸ ਦੇ ਪਿਛਲੇ ਪਾਸੇ ਉਸਦਾ ਹੱਥ ਇਕ ਡੱਬੇ ਤੇ ਪਿਆ। ਖੋਲ੍ਹਕੇ ਦੇਖਿਆ ਤਾਂ ਅੱਧੇ ਤੋਂ ਵੱਧ ਗੁਲਾਬ ਜਾਮਣ ਸਨ, ਹੈਂ 'ਐਨੀ ਦੇਰ ਦੇ ਪਏ ਨੇ'? ਦੇਖਿਆ ਈ ਨੀ। ਚਲੋ ਸੁੰਘਕੇ ਦੇਖਦੀ ਆਂ। ਖਰਾਬ ਹੋ ਗਏ ਲੱਗਦੇ ਨੇ' ਬਿੰਦੂ ਨੂੰ ਕਹਿਕੇ ਬਾਹਰ ਸਿਟਵਾ ਦਿੰਦੀ ਆਂ। ਉਲੀ ਜਿਹੀ ਵੀ ਲੱਗੀ ਲੱਗਦੀ ਐ।

ਰਮਨ ਨੇ ਡੱਬਾ ਰਸੋਈ ਵਿਚ ਰੱਖਦਿਆਂ ਭਾਂਡੇ ਮਾਂਜਦੀ ਬਿੰਦੂ ਨੂੰ ਹਦਾਇਤ ਕੀਤੀ ਬਿੰਦੂ 'ਜਾਂਦੀ ਹੋਈ ਇਹੀ ਡੱਬਾ ਬਾਹਰ ਸੁੱਟ ਦੇਵੀਂ, ਗੁਲਾਬ ਜਾਮਣਾਂ ਸੀ, ਲਗਦੀਆਂ ਖਰਾਬ ਹੋਗੀਆਂ ਨੇ'।

ਬਿੰਦੂ ਨੇ ਹਾਂਅ ਵਿਚ ਸਿਰ ਹਿਲਾਇਆ ਤੇ ਕੰਮਕਾਰ ਤੋਂ ਵੇਹਲੀ ਹੋ ਕੇ ਡੱਬਾ ਉਠਾਇਆ ਤੇ ਚਲੀ ਗਈ।

ਦੂਸਰੇ ਦਿਨ ਜਦੋ ਬਿੰਦੂ ਘਰ ਦੀ ਸਫਾਈ ਲਈ ਆਈ ਤਾਂ ਰਮਨ ਨੇ ਸਰਸਰੀ ਜਿਹੀ ਉਸਨੂੰ ਪੁੱਛਿਆ,ਬਿੰਦੂ 'ਕੱਲ੍ਹ ਮੈਂ ਤੈਨੂੰ ਗੁਲਾਬ ਜਾਮਣਾਂ ਵਾਲਾ ਡੱਬਾ ਬਾਹਰ ਸੁੱਟਣ ਲਈ ਆਖਿਆ ਸੀ, ਸੁੱਟ ਦਿੱਤਾ ਸੀ ਨਾ?"

ਹਾਂ-ਆਂ ਨਹੀਂਨਈਂ ਆਂਟੀ ਜੀ ਉਹ ਤਾਂ ਮੈ ਘਰ ਲੈ ਗਈ ਸੀ, ਬੱਚਿਆਂ ਲਈ। ਆਂਟੀ ਜੀ ਬੱਚਿਆਂ ਨੂੰ ਗੁਲਾਬ ਜਾਮਣ ਬਹੁਤ ਪਸੰਦ ਆਏ, ਉਨ੍ਹਾ ਸਵਾਦ ਲੈ ਲੈ ਖਾਧੇ। ਬਿੰਦੂ ਨੇ ਖੁਸ਼ੀ ਖੁਸ਼ੀ ਜਵਾਬ ਦਿੱਤਾ।

ਬਿੰਦੂ? ਤੂੰ ਐਹ ਕੀ ਕੀਤਾ, ਜੇ ਬੱਚੇ ਬਿਮਾਰ ਹੋ ਗਏ ਤਾਂ? ਰਮਨ ਨੇ ਮਿੱਠੀ ਜਿਹੀ ਝਿੜਕੀ ਦਿੱਤੀ।

ਤਾਂ ਇਸਦੇ ਬਦਲ ਬਿੰਦੂ ਮੁਸਕਰਾਂਦਿਆਂ ਕਹਿਣ ਲੱਗੀ,ਨਹੀਂ ਆਂਟੀ ਜੀ ਸਾਡੇ ਬੱਚੇ ਕਿਸੇ ਖਾਣ ਪੀਣ ਵਾਲੀ ਚੀਜ਼ ਨਾਲ ਬਿਮਾਰ ਨੀਂ ਹੁੰਦੇ?

—0—

# ਸਹਿਯੋਗੀ ਦਾ ਪੱਤਰ

## 'ਗਿਆਨੀ ਦਿੱਤ ਸਿੰਘ-ਸੋਚ' ਦੇ ਪਹਿਰੇਦਾਰ

ਮਾਨਯੋਗ ਸੰਪਾਦਕ ਜੀ,

ਮਈ 2017 ਦੇ ਅੰਕ ਵਿਚਲੇ ਸਫਾ 46 ਉੱਤੇ ਆਪ ਜੀ ਵੱਲੋਂ ਕੈਪਟਨ ਸਰਕਾਰ ਨੂੰ ਦਿੱਤੀ ਵਧਾਈ ਪੜ੍ਹ ਕੇ ਹਾਰਦਿਕ ਪ੍ਰਸੰਨਤਾ ਹੋਈ। ਜੋ ਕਿ ਪੰਜਾਬ ਦੀ ਨਵੀਂ ਸਰਕਾਰ ਵੱਲੋਂ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਹੋਂਦ ਨੂੰ ਬਰਕਰਾਰ ਰੱਖਣ ਦੇ ਫੈਸਲੇ ਨਾਲ ਸਬੰਧਤ ਸੀ। ਗੱਦੀਉਂ ਲੱਥੀ ਬਾਦਲ ਸਰਕਾਰ ਦੀਆਂ ਹੋਰ ਸੈਂਕੜੇ ਮਨਮਾਨੀਆਂ ਵਿੱਚੋਂ ਇੱਕ ਸੀ ਖਾਲਸਾ ਕਾਲਜ ਦੀ ਇਤਿਹਾਸਕ ਹੋਂਦ ਦਾ ਹੁਲੀਆ ਵਿਗਾੜਨਾ। ਪੰਥ ਦੀ ਇਸ ਮਾਣ-ਮੱਤੀ ਧਰੋਹਰ ਵਿਰੁੱਧ ਬਾਦਲ ਸਰਕਾਰ ਦੇ ਵਿਨਾਸ਼ਕਾਰੀ ਫੈਸਲੇ ਕਾਰਨ, ਸਾਰਾ ਪੰਥ ਨਰਾਜ਼ ਸੀ, ਪਰ ਬਾਦਲ ਸ਼ਾਹੀ ਦੇ ਰਾਜ-ਹੱਠ ਅੱਗੇ ਅਸੀਂ ਸਾਰੇ ਸਿੱਖ ਬੇਵੱਸ ਹੋ ਕੇ ਰਹਿ ਗਏ ਸਾਂ। ਵਿਸ਼ਵਭਰ ਦੇ ਸਿੱਖ ਖਾਲਸਾ ਕਾਲਜ ਪ੍ਰਤੀ ਚਿੰਤਤ ਸਨ। ਪਰ ਕੈਪਟਨ ਸਰਕਾਰ ਨੇ ਇਸ ਗੰਭੀਰ ਕੌਮੀ ਮਸਲੇ ਨੂੰ ਪਹਿਲ ਦੇ ਅਧਾਰ 'ਤੇ ਨਜਿੱਠਿਆ ਹੈ। ਮੈਂ ਜ਼ਾਤੀ ਤੌਰ 'ਤੇ ਬੇਸ਼ੱਕ ਸ. ਅਮਰਿੰਦਰ ਸਿੰਘ ਦੀ ਸਿਆਸੀ ਪਾਰਟੀ ਦਾ ਸਮਰਥਕ ਨਹੀਂ ਰਿਹਾ। ਪਰ ਆਪਣੇ ਪੂਰਵਜਾਂ ਦੇ ਕਦਮ ਚਿਨ੍ਹਾਂ ਉੱਤੇ ਚਲਦਿਆਂ, ਜਿਵੇਂ ਉਨ੍ਹਾਂ ਨੇ ਸਿੱਖ ਜਗਤ ਦੀ ਰੀਝ ਪੂਰੀ ਕੀਤੀ ਹੈ। ਹਰੇਕ ਸਿੱਖ ਉਸ ਦੀ ਸ਼ਲਾਘਾ ਕਰੇਗਾ। ਤੁਸੀਂ ਵੀ ਨਵੀਂ ਸਰਕਾਰ ਨੂੰ ਇਸ ਨੇਕ ਕਾਰਜ ਦੀ ਵਧਾਈ ਦੇ ਕੇ, ਗਿਆਨੀ ਦਿੱਤ ਸਿੰਘ ਜੀਆਂ ਨੂੰ ਸਮਰਪਿਤ ਸਖਸ਼ੀਅਤ ਹੋਣ ਦਾ ਸਬੂਤ ਦਿੱਤਾ ਹੈ। ਵਾਹਿਗੁਰੂ ਕਰੇ ਆਪ ਜੀ ਦੀ ਸੁਯੋਗ ਸੰਪਾਦਨਾ ਹੇਠ 'ਭਾਈ ਦਿੱਤ ਸਿੰਘ ਪੱਤ੍ਰਿਕਾ' ਹੋਰ ਬੁਲੰਦੀਆਂ ਛੂਹੇ।

ਖੈਰ ਅੰਦੇਸ਼,

***ਤਰਲੋਚਨ ਸਿੰਘ 'ਦੁਪਾਲਪੁਰ'***
***ਕੈਲੇਫੋਰਨੀਆ***

—0—

# ਵਿਅੰਗ ਚੌਂਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਇਨਸਾਨ ਰੁਲਦਾ ❀

ਹਾਲ ਵਿੱਦਿਆ ਦਾ ਹੋਇਆ ਬਹੁਤ ਮਾੜਾ,
ਗਲੀ ਗਲੀ ਦੇ ਵਿੱਚ ਗਿਆਨ ਰੁਲਦਾ।
ਜੋਗੀ, ਮੰਗਤੇ ਬਣਕੇ ਖਾਣ ਧੱਕੇ,
ਦਰ ਦਰ ਤੇ 'ਜੋਗ ਧਿਆਨ' ਰੁਲਦਾ।
ਕਰਦੇ ਨਿੱਤ ਕਿਰਸਾਨ ਨੇ ਖੁਦਕੁਸ਼ੀਆਂ,
ਮੁੱਖ ਮੰਤਰੀ ਦਾ ਬਿਆਨ ਰੁਲਦਾ।
ਗੱਲ 'ਕੈਲਵੀ' ਕਰਦਾ ਸਦਾ ਸੱਚੀ,
ਜ਼ਹਿਰ ਫੱਕਦਾ ਅੱਜ ਇਨਸਾਨ ਰੁਲਦਾ।

----- 0 -----

### ❀ ਬਹੁਤ ਵਿਕਾਸ ਹੋਇਆ ❀

ਸੜਕਾਂ ਬਣੀਆਂ ਬਹੁਤ ਵਿਕਾਸ ਹੋਇਆ,
ਲੱਖਾਂ ਰੁੱਖਾਂ ਦੀ ਧੌਣ ਤੇ ਫੇਰ ਆਰਾ।
ਵਾਤਾਵਰਨ ਦੀ ਮਿੱਟੀ ਪਲੀਤ ਕੀਤੀ,
ਕੇਹੋ ਜੇਹਾ ਹੈ? ਇਹ ਵਿਕਾਸ ਯਾਰਾ।
ਕੁਦਰਤ ਨਾਲ ਖਿਲਵਾੜ ਜੋ ਹੋ ਰਿਹਾ ਏ,
ਬਖ਼ਸ਼ਣ ਯੋਗ ਨਹੀਂ, ਬੰਦੇ ਦਾ ਇਹ ਕਾਰਾ।
ਪਾਣੀ, ਧਰਤੀ ਤੇ ਜੰਗਲ ਤਬਾਹ ਕਰਕੇ,
ਕਿਵੇਂ 'ਕੈਲਵੀ' ਬਚੂ? ਸੰਸਾਰ ਸਾਰਾ?

----- 0 -----

### ❀ ਹੈਂਕੜ ਦਾ ਤਾਜ ❀

ਧੁੱਪ, ਮੀਂਹ ਹਨੇਰੀ ਤੇ ਸਹੇ ਝੱਖੜ,
ਖੁਲ੍ਹੇ ਵਿੱਚ ਹੈ ਪਿਆ ਅਨਾਜ ਸੜਦਾ।
ਜਿੰਨਾ ਮਰਜ਼ੀ ਹੈ ਰੱਜ ਕੇ ਖਾਣ ਚੂਹੇ,
ਮੈਂ ਤਾਂ ਕਹਾਂਗਾ-ਸਾਡਾ ਸਮਾਜ ਸੜਦਾ।
ਸਰਵ ਉੱਚ ਅਦਾਲਤ ਦੀ ਟਿੱਪਣੀ 'ਤੇ,
ਤਿਲਮਲਾਉਂਦਾ ਖੋਖਲਾ ਰਾਜ ਸੜਦਾ।
ਪੈਣ ਨਹੀਂ ਗਰੀਬ ਮੂੰਹ 'ਕੈਲਵੀ' ਜੀ!
ਜਿੰਨ੍ਹਾ ਚਿਰ ਨਹੀਂ ਹੈਂਕੜ ਦਾ ਤਾਜ ਸੜਦਾ।

----- 0 -----

### ❀ ਮਸਲਾ ❀

ਦੁਨੀਆਂ ਵਿੱਚ ਨਹੀਂ ਬੇਲੀਓ ਕੋਈ ਮਸਲਾ,
ਜੀਹਦਾ ਕਰ ਵੀਚਾਰ ਨਾ ਹੱਲ ਨਿਕਲੇ।
ਜੜ੍ਹਾਂ ਉਹਦੀਆਂ ਹੁੰਦੀਆਂ ਮਨ ਅੰਦਰ,
ਜਿਹੜੀ ਮੂੰਹ 'ਚੋਂ ਬਾਹਰ ਆ ਗੱਲ ਨਿਕਲੇ।
ਆ ਕੇ ਕੰਢੇ ਤੇ ਸ਼ਾਂਤ ਹੋ ਬਿਖ਼ਰ ਜਾਂਦੀ,
ਪੂਰੀ ਤਾਕਤ ਨਾਲ ਸਾਗਰ 'ਚੋਂ ਛੱਲ ਨਿਕਲੇ।
ਜਾਨ 'ਕੈਲਵੀ' ਜਿਸਮ ਚੋਂ ਨਿਕਲ ਜਾਣੀ,
ਭਾਵੇਂ ਅੱਜ ਨਿਕਲੇ ਭਾਵੇਂ ਕੱਲ ਨਿਕਲੇ।

----- 0 -----

### ❀ ਰਾਸ਼ਟਰਪਤੀ ❀

ਸਾਡੇ ਰਾਸ਼ਟਰ ਦੇ ਕਈ ਨੇ ਪਤੀ ਹੋਏ,
ਪਤੀ ਬਾਝ ਇਹ ਰਾਸ਼ਟਰ ਨਹੀਂ ਰਹਿ ਸਕਦਾ।
ਪਹਿਲੇ ਬਣੇ ਚੌਦਾਂ ਕਿੰਨੇ ਹੋਰ ਬਣਨੇ,
ਨਿਸਚੇ ਨਾਲ ਮੈਂ ਕੁੱਝ ਨਹੀਂ ਕਹਿ ਸਕਦਾ।
ਕੋਈ ਇਸਤਰੀ ਵੀ ਪਤੀ ਬਣ ਸਕਦੀ,
ਏਸ ਪਲੰਘ ਤੇ ਮਰਦ ਵੀ ਬਹਿ ਸਕਦਾ।
ਦੰਗਲ ਵੋਟਾਂ ਦਾ 'ਕੈਲਵੀ' ਜਦੋਂ ਮਘਦਾ,
ਕੋਈ ਢਾਹ ਸਕਦਾ, ਕੋਈ ਢਹਿ ਸਕਦਾ।

----- 0 -----

*ਕਾਵਿ ਕਿਆਰੀ*

# ਜੇ ਗੁਰ ਤੇਗ ਬਹਾਦਰ ਦਾ

*ਸਰਦਾਰ ਪੰਛੀ*
*94170-91668*

*ਜੇ ਗੁਰ ਤੇਗ ਬਹਾਦਰ ਦਾ ਬਲੀਦਾਨ ਨਾ ਹੁੰਦਾ।*
*ਹਿੰਦੂ ਧਰਮ ਦਾ ਕਿਧਰੇ ਨਾਮ ਨਿਸ਼ਾਨ ਨਾ ਹੁੰਦਾ।*
ਜ਼ਾਲਿਮ ਔਰੰਗਜ਼ੇਬ ਵੀ ਡਾਹਡਾ ਜ਼ੁਲਮ ਕਮਾਉਂਦਾ ਸੀ
ਜ਼ੋਰ ਨਾਲ ਤਲਵਾਰ ਦੀ ਹੀ ਇਸਲਾਮ ਫੈਲਾਉਂਦਾ ਸੀ
ਵੇਖਕੇ ਮੰਦਰ ਜ਼ਾਲਿਮ ਤਾਈਂ ਗੁੱਸਾ ਆਉਂਦਾ ਸੀ
ਬੁੱਤ ਪੂਜਾ ਹੈ ਕੁਫ਼ਰ ਇਹਦਾ ਪਰਚ੍ਹਾਰ ਕਰਾਉਂਦਾ ਸੀ
ਪੂਜਾ ਘਰ ਨੂੰ ਮਸਜਿਦ ਵਿੱਚ ਤਬਦੀਲ ਕਰਾਉਂਦਾ ਸੀ।
ਕਾਫਿਰ ਮਾਰੋ ਕਾਫਿਰ ਮਾਰੋ ਹੁਕਮ ਸੁਣਾਉਂਦਾ ਸੀ।
ਆਪਣੇ ਹੁਕਮ ਨੂੰ ਦੀਨ ਦੀ ਖ਼ਿਦਮਤ ਵੀ ਅਖਵਾਉਂਦਾ ਸੀ।
*ਜ਼ੁਲਮ ਨਾ ਹੁਕਮ ਜੇ ਸਤਿਗੁਰ ਕੁਰਬਾਨ ਨਾ ਹੁੰਦਾ।*
*ਹਿੰਦੂ ਧਰਮ ਦਾ ਕਿਧਰੇ ਨਾਮ ਨਿਸ਼ਾਨ ਨਾ ਹੁੰਦਾ।*
ਕੁਝ ਕਸ਼ਮੀਰੀ ਪੰਡਿਤ ਗੁਰ ਚਰਨਾਂ ਵਿੱਚ ਆਏ ਸੀ।
ਉਨ੍ਹਾਂ ਔਰੰਗਜ਼ੇਬ ਦੇ ਕੀਤੇ ਜ਼ੁਲਮ ਸੁਣਾਏ ਸੀ।
ਕਿਵੇਂ ਓਸ ਨੇ ਹਿੰਦੂਆਂ ਦੇ ਜੰਞੂ ਉਤਰਾਏ ਸੀ।
ਪਾਵਨ ਗ੍ਰੰਥ ਰਮਾਇਣ ਗੀਤਾ ਅੱਗ ਵਿੱਚ ਪਾਏ ਸੀ।
ਹਿੰਦੂ ਧਰਮ ਦੇ ਸ਼ਰਧਾਲੂ ਮੁਸਲਿਮ ਬਨਵਾਏ ਸੀ।
ਸੁਣ ਫ਼ਰਿਆਦ ਉਨ੍ਹਾਂ ਦੀ ਸਤਿਗੁਰ ਬਚਨ ਅਲਾਏ ਸੀ।
ਹੁਣ ਸੱਚਾਈ ਝੂਠ ਦੇ ਫਤਵੇ ਤਾਈਂ ਟੋਕੇ ਗੀ।
ਕੁਰਬਾਨੀ ਕਿਸੇ ਮਹਾਂਪੁਰਸ਼ ਦੀ ਜ਼ੁਲਮ ਨੂੰ ਰੋਕੇ ਗੀ।
*ਆਪਾ ਵਾਰਨ ਦਾ ਜਜ਼ਬਾ ਬਲਵਾਨ ਨਾ ਹੁੰਦਾ।*
*ਹਿੰਦੂ ਧਰਮ ਦਾ ਕਿਧਰੇ ਨਾਮ ਨਿਸ਼ਾਨ ਨਾ ਹੁੰਦਾ।*
ਚੌਂਕ ਚਾਂਦਨੀ ਵਿੱਚ ਗੁਰਾਂ ਨੂੰ ਕੈਦ ਕਰਾਇਆ ਸੀ।
ਸੱਚਾਈ ਦੀ ਮੂਰਤ ਨੂੰ ਪਿੰਜਰੇ ਵਿੱਚ ਪਾਇਆ ਸੀ।
ਸਤਿਗੁਰ ਤਾਈਂ ਡਰਾਣ ਲਈ ਜਲਾਦ ਬੁਲਾਇਆ ਸੀ।
ਭਾਈ ਦਿਆਲੇ ਤਾਈਂ ਉਬਲਦੀ ਦੇਗ਼ 'ਚ ਪਾਇਆ ਸੀ।
ਸਿੱਖ ਧਰਮ ਛੱਡ ਦੇਣ ਲਈ ਇਹ ਕਹਿਰ ਕਮਾਇਆ ਸੀ।
ਦੀਨ ਕਬੂਲ ਕਰਾਉਣ ਲਈ ਇਹ ਢੰਗ ਅਪਨਾਇਆ ਸੀ।
ਸਤਿਗੁਰ ਨੇ ਵੀ ਚੜ੍ਹਦੀ ਕਲਾ ਦਾ ਰੂਪ ਵਖਾਇਆ ਸੀ।
*ਜੇਕਰ ਪਿਆਰੇ ਸਤਿਗੁਰ ਦਾ ਅਹਿਸਾਨ ਨਾ ਹੁੰਦਾ।*
*ਹਿੰਦੂ ਧਰਮ ਦਾ ਕਿਧਰੇ ਨਾਮ ਨਿਸ਼ਾਨ ਨਾ ਹੁੰਦਾ।*
ਸਤਿਗੁਰ ਦੀ ਕੁਰਬਾਨੀ ਨੇ ਇਤਿਹਾਸ ਸਜਾ ਦਿੱਤਾ।
ਬੰਦੇ ਦੇ ਬੁਨਿਆਦੀ ਹੱਕ ਦਾ ਬਿਗਲ ਵਜਾ ਦਿੱਤਾ।
ਸ਼ਰਧਾ ਅੰਦਰ ਦਖ਼ਲ ਗੁਰਾਂ ਨੇ ਪਾਪ ਸੁਣਾ ਦਿੱਤਾ।
ਦੂਜੇ ਧਰਮ ਦੀ ਰੱਖਿਆ ਲਈ ਹੀ ਸੀਸ ਕਟਾ ਦਿੱਤਾ।
ਜ਼ੁਲਮ ਕਰਨ ਲਈ ਜਿਸ ਫਤਵਾ ਤਲਵਾਰ ਬਣਾ ਦਿੱਤਾ।
ਔਰੰਗਜ਼ੇਬ ਦੀ ਮਗਰੂਰੀ ਨੂੰ ਖੁੱਡੇ ਲਾ ਦਿੱਤਾ।
ਖ਼ੂਨ ਦੇ ਕਤਰੇ ਕਤਰੇ ਨੂੰ ਇਕ ਲਫ਼ਜ਼ ਬਣਾ ਦਿੱਤਾ।
ਓਸ ਲਫ਼ਜ਼ ਦੀ ਮਾਰ ਕੇ ਠੋਕਰ ਤਖਤ ਹਿਲਾ ਦਿੱਤਾ।
*ਗੁਰਾਂ ਕੋਲ ਜੇ ਲਫ਼ਜ਼ ਦਾ ਅਗਨੀ ਬਾਣ ਨਾ ਹੁੰਦਾ।*
*ਹਿੰਦੂ ਧਰਮ ਦਾ ਕਿਧਰੇ ਨਾਮ ਨਿਸ਼ਾਨ ਨਾ ਹੁੰਦਾ।*

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਪੰਥ ਰਤਨ ਗਿਆਨੀ ਦਿੱਤ ਸਿੰਘ

*ਭਗਤ ਰਾਮ ਰੰਗਾੜਾ*

ਅਠਾਰਾਂ ਸੌ ਪੰਜਾਹ ਸਨ, ਦਿਨ ਐਤਵਾਰ ਸੀਗਾ,
ਮਿਤੀ ਤੇ ਮਹੀਨਾ ਜਾਣੋ ਇੱਕੀ ਅਪਰੈਲ ਸੀ।
ਮਾਤਾ ਰਾਮ ਕੌਰ ਕੁੱਖੋਂ ਸੰਤ ਦੀਵਾਨਾ ਘਰ,
ਕਲੌੜ ਵਿਖੇ ਜਨਮਿਆਂ ਭਾਰੀ ਜਰਨੈਲ ਸੀ।
ਮੌਸਮ ਸੁਹਾਵਣਾ ਸੀ, ਹਰ ਕੋਈ ਖੁਸ਼ ਜਾਪੇ,
ਕਾਇਨਾਤ ਖੁਸ਼ ਸਾਰੀ ਮੋਰ ਪਾਉਂਦੇ ਪੈਲ ਸੀ।
ਗੱਲ ਕੀ ਜੀ ਚਾਰੇ ਪਾਸੇ ਛਾਈ ਪ੍ਰਸੰਨਤਾ ਸੀ,
ਘਰ ਵਿੱਚ ਬਾਲ ਆਇਆ ਬੜੀ ਚਹਿਲ ਪਹਿਲ ਸੀ।
ਸੰਤ ਫਕੀਰ ਕਹਿੰਦੇ ਬਾਲਕ ਸਰੂਪ ਤੱਕ,
ਇਹ ਤਾਂ ਕੋਈ ਜੱਗ 'ਚ ਨਿਰਾਲਾ ਬਾਲ ਆਇਆ ਏ।
ਮਿਲਣ ਵਧਾਈਆਂ ਸੰਤ ਪਰਿਵਾਰ ਵਿੱਚ,
ਜੀਹਨੇ ਦਰਸ਼ ਕੀਤਾ ਉਹਦਾ ਮਨ ਹਰਸਾਇਆ ਏ।

ਪਿਤਾ ਵੇਦਾਂਤੀ ਤੇ ਦਿੱਤ ਨੌ ਵਰ੍ਹੇ ਦਾ ਸੀ,
ਮੀਂਹ ਪੈਂਦੇ ਕਿਹਾ ਜਾਹ ਆਪੇ ਰਾਹ ਤੂੰ ਭਾਲ ਲੈ।
ਦੁੱਖ ਝੱਲੇ ਜੱਗ ਵਿੱਚ ਸਾਰੇ ਮਹਾਂਪੁਰਸ਼ਾਂ ਨੇ,
ਕਰ ਤੂੰ ਮੁਸ਼ੱਕਤਾਂ ਹਿੰਮਤਾਂ ਤੂੰ ਨਾਲ ਲੈ।
ਨ੍ਹੇਰਿਆਂ ਨੂੰ ਹੂੰਝਣਾ ਹੈ ਕਰਨੀ ਹੈ ਲੋਅ ਸਾਰੇ,
ਸੱਚੇ ਸੁੱਚੇ ਸਾਂਚੇ ਵਿੱਚ ਆਪੇ ਨੂੰ ਤੂੰ ਢਾਲ ਲੈ।
ਤੂੰ ਬ੍ਰਹਮ, ਮੈਂ ਬ੍ਰਹਮ, ਤੇਰਾ ਬ੍ਰਹਮੰਡ ਸਾਰਾ,
ਯੋਗ ਹਰ ਪੱਖੋਂ ਹੁਣ ਜਾ ਕੇ ਤੂੰ ਸੰਭਾਲ ਲੈ।
ਗੁਲਾਬਦਾਸੀ ਤਿਊੜ ਡੇਰਾ ਵਿਦਿਆ ਗ੍ਰਹਿਣ ਕੀਤੀ,
ਉਰਦੂ, ਫਾਰਸੀ ਗਿਆਨ ਸੱਯਦ ਕੋਲੋਂ ਪਾਇਆ ਏ।
ਕੀਤਾ ਉਪਦੇਸ਼ ਜਿੱਥੇ, ਲੋਕੀ ਸਾਰੇ ਕਾਇਲ ਕੀਤੇ,
ਗਿਆਨ ਦਾ ਹਰ ਪਾਸੇ ਮੀਂਹ ਵਰਸਾਇਆ ਏ।

ਜਾਤ ਪਾਤ ਜ਼ੋਰਾਂ ਤੇ ਸੀ ਲੀਰੋ ਲੀਰ ਕਰ ਦਿੱਤੀ,
ਬੀਬੀ ਬਿਸ਼ਨ ਕੌਰ ਨਾਲ ਵਿਆਹ ਸੀ ਰਚਾ ਲਿਆ।
ਗੁਲਾਬੀਦਾਸੀ ਚੱਠੇਵਾਲਾ ਡੇਰਾ ਸੀ ਲਾਹੌਰ ਲਾਗੇ,
ਸਾਧੂ ਤੇ ਫਕੀਰ ਨੇ ਜਾ ਡੇਰਾ ਉਥੇ ਲਾ ਲਿਆ।
ਗਿਆਨ ਦੇ ਭੰਡਾਰ ਨੂੰ ਗਿਆਨੀ ਸਾਰੇ ਕਹਿਣ ਲੱਗੇ,
ਕਈਆਂ ਨੇ ਤਾਂ ਦਿਲਾਂ ਵਿੱਚ ਗੁਰੂ ਹੀ ਬਣਾ ਲਿਆ।
ਸੰਬਾਦ 'ਚ ਹਰਾਇਆ ਦਯਾ ਨੰਦ ਸਵਾਮੀ ਤਾਈਂ,
ਧੰਨ ਧੰਨ ਚਾਰੇ ਪਾਸੇ ਉਨ੍ਹਾਂ ਅਖਵਾ ਲਿਆ।
1883 ਦੇ ਪਹਿਲੇ ਗਿਆਨੀ ਪਾਸ ਉਹ,
ਲਾਰਡ ਰਿਪਨ ਵੱਲੋਂ ਘੜੀ, ਸੋਨ ਤਗਮਾ ਪਾਇਆ ਏ।
ਓਰੀਐਂਟਲ ਕਾਲਜ ਦੇ ਪਹਿਲੇ ਪੰਜਾਬੀ ਪ੍ਰੋਫੈਸਰ,
ਹਰ ਪਾਸੇ ਜਿੱਤ ਵਾਲਾ ਡੰਕਾ ਤੂੰ ਵਜਾਇਆ ਏ।

ਅਦਭੁੱਤ ਪ੍ਰਤਿਭਾ ਦੇ ਗਿਆਨੀ ਜੀ ਸਵਾਮੀ ਤੁਸੀਂ,
ਉੱਚੀ ਸੋਚ ਨਿੱਡਰ, ਸਾਹਸੀ ਸਿਫਤਾਂ ਨੇ ਤੇਰੀਆਂ।
ਵਹਿਮਾਂ ਪਾਖੰਡਾਂ ਨੂੰ ਸ਼ਰੇਆਮ ਭੰਡਿਆ ਤੈਂ,
ਸੱਚਾ ਉਪਦੇਸ਼ ਕੀਤਾ ਲਾਈਆਂ ਨਹੀਂ ਦੇਰੀਆਂ।
ਖਾਲਸਾ ਅਖਬਾਰ ਐਡੀਟਰ, ਬਾਨੀ ਸਿੰਘ ਸਭਾ ਦਾ,
ਕਵੀ ਤੇ ਲਿਖਾਰੀ 72 ਪੁਸਤਕਾਂ ਨੇ ਤੇਰੀਆਂ।
ਮਹਾਂ-ਵਿਦਵਾਨ, ਸੂਰਾ, ਗਿਆਨ ਦਾ ਤੂੰ ਪੁੰਜ ਹੈ ਸੀ,
ਪੰਥ ਰਤਨ' ਮਾਣ ਪਾਇਆ ਸਿਫਤਾਂ ਬਥੇਰੀਆਂ।
51 ਸਾਲ, 4 ਮਹੀਨੇ, 17 ਦਿਨ ਆਯੂ ਤੇਰੀ,
ਆਨ, ਮਾਨ, ਸ਼ਾਨ ਨਾਲ ਜੀਵਨ ਬਿਤਾਇਆ ਏ।
ਨਾਂ ਸਦਾ ਚਮਕੇਗਾ ਸੂਰਜ, ਚੰਦ ਤਾਰਿਆਂ ਵਾਂਗ,
ਰੰਗਾੜਾ' ਨੂੰ ਸੁਨੇਹਾ ਚੌਹ ਕੂੰਟਾਂ ਤੋਂ ਆਇਆ ਏ।

-----0-----

# ਅੱਖਾਂ

ਲਾਲ ਸਿੰਘ ਲਾਲੀ
99146-10083

ਮਿਲਣ ਨਾ ਵਿੱਚ ਬਜ਼ਾਰ ਇਹ ਅੱਖਾਂ,
ਹੈ ਦਿੱਤੀਆਂ ਨੇ ਕਰਤਾਰ ਇਹ ਅੱਖਾਂ।
ਬਹੁਤੇ ਲੋਕ ਨੇ ਇੰਨਾ ਤੋਂ ਵਾਂਝੇ,
ਦਿੰਦੀਆਂ ਦਿਲ ਨੂੰ ਠਾਰ ਇਹ ਅੱਖਾਂ।
ਅੱਖਾਂ ਵਾਲਿਉ ਕਦਰ ਕਰੋ ਇਨ੍ਹਾਂ ਦੀ,
ਫਿਰ ਆਪਾ ਦੇਵਣ ਵਾਰ ਇਹ ਅੱਖਾਂ,
ਧਰਤੀ ਤੇ ਸੁੱਟ ਦਿੰਦਿਆਂ ਪਟਾ ਕੇ,
ਹੁੰਦੀਆਂ ਟੂਣੇ ਹਾਰ ਇਹ ਅੱਖਾਂ।
ਵਿਛ ਜਾਵਣ ਸੱਜਣ ਦੇ ਰਾਹ ਵਿੱਚ,
ਕਰਨ ਜਦੋਂ ਇੰਤਜ਼ਾਰ ਇਹ ਅੱਖਾਂ।
ਮਸਤੀ ਦੇ ਵਿੱਚ ਉਹ ਨੇ ਰਹਿੰਦੇ,
ਜਦ ਹੁੰਦੀਆਂ ਦੋ ਤੋਂ ਚਾਰ ਇਹ ਅੱਖਾਂ।
ਹੋ ਜਾਵੇ ਜਦੋਂ ਦੀਦ ਸੱਜਣ ਦਾ,
ਆਪਾ ਦੇਵਣ ਵਾਰ ਇਹ ਅੱਖਾਂ।
ਸਾਰੇ ਜੱਗ ਦੀ ਖਬਰ ਰੱਖ ਦੀਆਂ,
ਜਦੋਂ ਪੜ੍ਹਨ ਅਖਬਾਰ ਇਹ ਅੱਖਾਂ।
ਮੰਗਦਾ ਨਹੀਂ ਉਹ ਮੁੜਕੇ ਪਾਣੀ,
ਬਣ ਜਾਵਣ ਤਿੱਖੀ ਧਾਰ ਇਹ ਅੱਖਾਂ।
ਵਿੱਚ ਵਿਛੋੜੇ ਜਦ ਇਹ ਤੜਫਣ।
ਹੈ ਰੋਂਦੀਆਂ ਯਾਰੋ ਯਾਰ ਇਹ ਅੱਖਾਂ।
ਇਹ ਜਿਸ ਦੇ ਉੱਤੇ ਟੇਢੀਆਂ ਹੋਵਣ,
ਕਰ ਦੀਆਂ ਬੜਾ ਖੁਆਰ ਇਹ ਅੱਖਾਂ।
ਕੁੱਝ ਵੀ ਉਸ ਨੂੰ ਨਜ਼ਰ ਨਾ ਆਵੇ,
ਚਲੇ ਜਾਣ ਇਕਵਾਰ ਜੇ ਅੱਖਾਂ।
ਅੱਖਾਂ ਵਾਲਿਉ ਤੁਸੀਂ ਦਾਨ ਕਰ ਦਿਉ,
ਮੁੜ ਵੇਖੇ ਕੋਈ ਸੰਸਾਰ ਇਹ ਅੱਖਾਂ।
ਮੁਰਸ਼ਦ ਤੋਂ ਇਹ ਮੰਗਣ ਰਹਿਮਤ,
ਝੁੱਲਕੇ ਵਿੱਚ ਦਰਬਾਰ ਇਹ ਅੱਖਾਂ।
"ਲਾਲੀ" ਇਹ ਨੇ ਅੰਗ ਜ਼ਰੂਰੀ,
ਅਮਾਨਤ ਹੈ, ਦਾਤਾਰ ਇਹ ਅੱਖਾਂ।

—0—

# ਸਾਜਿਆ ਤੂੰ ਪੰਥ ਖਾਲਸਾ

ਜਸਪਾਲ ਸਿੰਘ ਕੰਵਲ
89689-68397

'ਨੇਰਿਆਂ ਦੀ ਹਿੱਕ 'ਤੇ ਸਿਰਜੇ, ਚਾਨਣ ਮੁਨਾਰੇ ਤੂੰ।
ਕਹਿਰਾਂ ਦੇ ਝੱਖੜ ਝਾਂਜੇ, ਪੈਰੀਂ ਲਿਤਾੜੇ ਤੂੰ॥
ਗਿੱਦੜਾਂ ਦੀ ਬਦਲੀ ਜੂਨੀ, ਅੰਮ੍ਰਿਤ ਪਿਆਲ ਕੇ।
ਸਾਜਿਆ ਤੂੰ ਅਮਰ ਖਾਲਸਾ, ਮੁਰਦੇ ਜੀਵਾਲ ਕੇ।

**********

ਜ਼ਾਲਮ ਨੇ ਦੀਨ-ਦੁਖੀ ਨੂੰ ਕੋਹ-ਕੋਹ ਕੇ ਮਾਰਿਆ।
ਤਰਾਹ ਤਰਾਹ ਕਰਵਾਈ ਸਾਰੇ, ਐਸਾ ਹੰਕਾਰਿਆ।
ਸਤਿਗੁਰ ਨੇ ਪਲਟੀਕਾਇਆ, ਮੌਕਾ ਸੰਭਾਲ ਕੇ।
ਸਾਜਿਆ ਤੂੰ ਅਮਰ ਖਾਲਸਾ...............॥
ਪੰਜਾਂ ਨੂੰ ਬਖ਼ਸ਼ ਕੇ ਪਾਹੁਲ, ਪੰਥ ਸਜਾ ਦਿੱਤਾ,
ਪੰਜਾਂ ਤੋਂ ਛਕ ਫਿਰ ਅੰਮ੍ਰਿਤ, ਗੁਰ-ਚੇਲਾ ਬਣਾ ਦਿੱਤਾ।
ਜ਼ੁਲਮ ਦੀ ਖੁੰਭ ਤੂੰ ਠੱਪੀ, ਜ਼ਫ਼ਰਾਂ ਨੂੰ ਜਾਲ ਕੇ,
ਸਾਜਿਆ ਤੂੰ ਅਮਰ ਖਾਲਸਾ...............॥
ਡਟ ਗਏ ਸਿਰ ਕੱਫਨ ਬੰਨ੍ਹਕੇ, ਜੰਗਾਂ ਵਿੱਚ ਸੂਰਮੇ।
ਸੀਸ ਤਲੀ 'ਤੇ ਧਰਕੇ, ਪਾ ਗਏ ਨੇ ਪੂਰਨੇ॥
ਜ਼ਾਲਮ ਦਾ ਬੰਨ੍ਹਿਆ ਮੱਕੂ, ਹੈਂਕੜ ਨਿਕਾਲੇ ਕੇ।
ਸਾਜਿਆ ਤੂੰ ਅਮਰ ਖਾਲਸਾ...............॥
ਮਜ਼ਾਲ ਹੈ ਵੈਰੀ ਕੋਈ, ਸਿੰਘ ਨੂੰ ਵੰਗਾਰ ਜਾਏ,
ਦਸਮੇਂ ਦੇ ਸੂਰੇ ਦਾ ਫਿਰ ਖਾਲੀ ਨਾ ਵਾਰ ਜਾਏ॥
ਪੰਥ ਨੂੰ ਗੁੜ੍ਹਤੀ ਦਿੱਤੀ, ਮਰਿਆਦਾ ਵਿੱਚ ਢਾਲ ਕੇ।
ਸਾਜਿਆ ਤੂੰ ਅਮਰ ਖਾਲਸਾ...............॥
ਕੰਵਲ ਗੁਰਾਂ ਰੋਸ਼ਨ ਕੀਤਾ, ਸਿੱਖੀ ਦਸਤੂਰ ਨੂੰ,
ਦੇਗ ਤੇਗ ਫਤਹਿ ਕਰਾਈ, ਨਾਨਕ ਦੇ ਨੂਰ ਨੂੰ।
ਝੰਡੇ ਹੱਥ ਕੇਸਰੀ ਜੈਕਾਰੇ, ਸਤਿ ਸ੍ਰੀ ਅਕਾਲ ਕੇ।
ਸਾਜਿਆ ਤੂੰ ਪੰਥ ਖਾਲਸਾ, ਮੁਰਦੇ ਜੀਵਾਲ ਕੇ॥

—0—

# ਦੁਖਾਂਤ ਸਿੱਖ ਕੌਮ ਦਾ

*ਹਰਬੰਸ ਸਿੰਘ ਸ਼ਾਨ*
*9878573068*

ਲਿਖਾਂ ਦੱਸੋ ਕਿਵੇਂ? ਬ੍ਰਿਤਾਂਤ ਸਿੱਖ ਕੌਮ ਦਾ।
ਖੋ ਗਿਆ ਕਿਧਰੇ ਸਿਧਾਂਤ ਸਿੱਖ ਕੌਮ ਦਾ।

ਐਸਾ ਜਵਾਰ ਭਾਟਾ ਏ ਲੈ ਆਂਦਾ ਮਨੂੰਵਾਦ ਨੇ,
ਗੁਰੂ ਗ੍ਰੰਥ ਬਣਾ 'ਤਾ ਵੇਦਾਂਤ ਸਿੱਖ ਕੌਮ ਦਾ।

ਗੁਰਦੁਆਰੇ ਪੱਕੇ ਪਰ ਸਿੱਖ ਕੱਚੇ ਹੋ ਗਏ,
ਬੜਾ ਹੀ ਡਰਾਉਣਾ ਦ੍ਰਿਸ਼ਟਾਂਤ ਸਿੱਖ ਕੌਮ ਦਾ।

ਬਾਬੇ ਨਾਨਕ ਨੇ ਸਤਿਕਾਰਿਆ ਏ ਔਰਤ ਨੂੰ,
ਹਿੱਸਾ ਕੁੜੀਮਾਰਾਂ ਦਾ ਬਹੁਤਾਂਤ ਸਿੱਖ ਕੌਮ ਦਾ।

ਦਸਵੇਂ ਗੁਰੂ ਦਾ ਲਾਲ ਰੰਗ ਇਹਤੋਂ ਲੱਥਿਆ,
ਹੋ ਗਿਆ ਰੰਗ ਭਾਂਤ-ਭਾਂਤ ਸਿੱਖ ਕੌਮ ਦਾ।

ਮੜੀਆਂ, ਮਸਾਣਾਂ, ਠਾਠਾਂ, ਡੇਰਿਆਂ 'ਤੇ ਭੇਡਾਂ ਵਾਂਗੂੰ,
ਫਿਰੇ ਵੱਡਾ ਤਬਕਾ ਅਸਾਂਤ ਸਿੱਖ ਕੌਮ ਦਾ।

ਸ਼ਾਜਸਾਂ ਦੇ ਨਾਲ ਇਹ, ਰਸਾਤਲਾਂ 'ਚ ਧੱਕਿਆ,
ਰੰਗਲਾ ਪੰਜਾਬ ਸੀ ਪ੍ਰਾਂਤ ਸਿੱਖ ਕੌਮ ਦਾ।

ਸ਼ਬਦ ਗੁਰੂ ਤੋਂ ਟੁੱਟ, ਦੇਹਾਂ ਪਿੱਛੇ ਲੱਗ ਗਏ,
ਏਦੂੰ ਵੱਡਾ "ਸ਼ਾਨ" ਕੀ ਦੁਖਾਂਤ ਸਿੱਖ ਕੌਮ ਦਾ।

# ਪੱਗੋਂ ਲੱਥੀ ਕਿਉਂ ?

*ਤਰਲੋਚਨ ਸਿੰਘ 'ਦੁਪਾਲਪੁਰ'*
*001-408-915-1268*

ਸਿੱਧ ਪੱਧਰਾ ਰਾਹ ਸੀ ਫ਼ਲਸਫ਼ੇ ਦਾ,
ਮਨਮਰਜ਼ੀਆਂ ਬਹੁਤ ਚਲਾ ਲਈਆਂ।

ਮਾਨਸ ਜਾਤ ਨੂੰ ਇਕੋ ਹੀ ਮੰਨਦਾ ਐ,
ਪੈਰੋਕਾਰਾਂ ਨੇ ਵੰਡੀਆਂ ਪਾ ਲਈਆਂ।

ਤੇੜਾਂ ਮੇਟਣ ਦਾ ਯਤਨ ਨਾ ਕਰੇ ਕੋਈ,
ਸਗੋਂ ਦੂਰੀਆਂ ਹੋਰ ਵਧਾ ਲਈਆਂ।

ਛਕਣੇ ਵਾਸਤੇ ਮਾਇਆ ਜੋ ਗੋਲਕਾਂ ਦੀ,
'ਵਿਹਲੜ ਗੱਦੀਆਂ' ਲਈ ਬਣਾ ਲਈਆਂ।

'ਮਿੱਠਤ ਨੀਵੀਂ' ਦੀ ਬਾਣੀ ਨੂੰ ਪੜ੍ਹਦਿਆਂ ਵੀ,
ਭਾਫਾਂ ਛੱਡਦੇ ਕੱਢ ਉਬਾਲ ਰਹੇ ਨੇ।

ਖ਼ਾਤਰ ਇੱਜਤਾਂ ਜਾਨਾਂ ਵੀ ਦੇਣ ਵਾਲੇ
ਆਪੋ ਵਿੱਚੀ ਹੀ ਪੱਗਾਂ ਉਛਾਲ ਰਹੇ ਨੇ।

—0—

**ਸੰਤ ਬਾਬੇ ਤਾਲ ਮਿਲਾਉਂਦੇ, ਸੰਤ ਸਮਾਗਮ ਹੋਸ਼ੀ ਗੱਪ ਜਹੇ ਨੇ।**
**ਨਿਰਮਲ ਆਪ ਨੂੰ ਰੱਬ ਬਣਾ ਕੇ, ਸਿੱਖੀ ਦੀ ਸੰਘੀ ਨੱਪ ਰਹੇ ਨੇ।**
**ਹੱਟੇ ਕੱਟੇ ਸੰਤ ਬਾਬੇ ਮਹਿਕਾਂ ਖਲੇਰੇ ਗੋਗੜਾਂ, ਧੰਨ ਕੁਬੇਰ ਬਣਾਏ, ਸੰਤ ਸਮਾਗਮਾਂ ਨੇ।**
**ਸਿੱਖੀ ਦਾ ਖੁਰਾ ਖੋਜ ਮਿਟਾਉਣ ਲਈ 'ਨਿਰਮਲ' ਧੂੜਾਂ ਪੁੱਟੀਆਂ ਸੰਤ ਸਮਾਗਮਾਂ ਨੇ।**

*ਨਿਰਮਲ ਸਿੰਘ ਲੋਦੀ ਮਾਜਰਾ, ਕਨਵੀਰਨਰ ਗੁਰਮਤਿ ਵਿਚਾਰ ਮੰਚ*
*9876909815*

# ਪਿੰਡ ਦੀਆਂ ਯਾਦਾਂ

ਮੇਜਰ ਸਿੰਘ ਇਸੜੂ
75080-32052

ਭੁੱਲ ਦੀਆਂ ਨਹੀਂ ਯਾਦਾਂ,
ਜੋ ਬਚਪਨ ਨਾਲ ਜੁੜੀਆਂ ਨੇ।
ਸਦਾ ਹੀ ਮੈਨੂੰ ਯਾਦ ਆਉਂਦੀਆਂ,
ਪਿੰਡ ਮੇਰੇ ਦੀਆਂ ਕੁੜੀਆਂ ਨੇ।

ਮੀਂਹ ਜਦੋਂ ਨਹੀਂ ਸੀ ਪੈਂਦਾ,
ਗੁੱਡੀ ਇੱਕ ਬਣਾਉਂਦੀਆਂ ਕੁੜੀਆਂ।
ਪਿੰਡ ਦੇ ਬੰਨੇ ਉੱਤੇ ਜਾ ਕੇ,
ਅਗਨੀ ਭੇਟ ਕਰਾਉਂਦੀਆਂ ਕੁੜੀਆਂ।
ਗੀਤ ਮਲ੍ਹਾਰ ਦੇ ਗਾਣ ਸਾਰੀਆਂ,
ਕੀ ਕੁੜੀਆਂ ਕੀ ਬੁੜ੍ਹੀਆਂ ਨੇ।
ਸਦਾ ਹੀ ਮੈਨੂੰ ................ ।

ਮੀਂਹ ਪਵਾ ਕੇ ਭਿੱਜਕੇ ਆਵਣ,
ਪਿੰਡ ਆਪਣੇ ਹੀ ਖੈਰ ਮਨਾਵਣ।
ਇੱਕ ਦੂਜੀ ਨੂੰ ਕਰਨ ਮਖੌਲਾਂ,
ਨਾਲੇ ਮਿੱਠੀਆਂ ਰੋਟੀਆਂ ਖਾਵਣ।
ਤਰੱਕੀਆਂ ਖੁਸ਼ੀਆਂ ਪਿੰਡ ਦੀਆਂ,
ਇਸ ਮੀਂਹ ਦੇ ਨਾਲ ਹੀ ਜੁੜੀਆਂ ਨੇ।
ਸਦਾ ਹੀ ਮੈਨੂੰ ................ ।

ਵਿੱਚ ਤ੍ਰਿਜਣੀ ਚਰਖੇ ਕੱਤਣ,
ਲੰਬੇ ਲੰਬੇ ਤੰਦ ਉਹ ਪਾਵਣ।
ਤੀਆਂ ਵਿੱਚ ਇੱਕਠੀਆਂ ਹੋਵਣ,
ਪਿੱਪਲਾਂ ਉੱਤੇ ਪੀਂਘਾਂ ਪਾਵਣ।
ਜੀਜਿਆਂ ਨੂੰ ਉਹ ਕਰਨ ਮਖੌਲਾਂ,
ਮਾਵਾਂ ਤੁਹਾਡੀਆਂ ਰਹਿਣ ਹਮੇਸ਼ਾ ਕੁੜ੍ਹੀਆਂ ਨੇ।
ਸਦਾ ਹੀ ਮੈਨੂੰ ................ ।

ਵਿੱਚ ਪਰਦੇਸੀਂ ਬੈਠੇ ਕੰਤ ਦੀ,
ਯਾਦ ਸੀ ਜਦੋਂ ਸਤਾਉਂਦੀ।
ਚੱਕ ਲਿਫਾਫਾ ਬਿਰਹੋਂ ਮਾਰੀ,
ਮੇਰੇ ਪਾਸ ਸੀ ਆਉਂਦੀ।
ਕਹਿੰਦੀ, ਮੇਜਰ ਵੀਰਾ ਲਿਖਦੇ ਉਨ੍ਹਾਂ ਨੂੰ,
ਸੱਧਰਾਂ ਮੇਰੀਆਂ ਰੁੜ੍ਹੀਆਂ ਨੇ।

ਭੁੱਲ ਦੀਆਂ ਨਹੀਂ ਯਾਦਾਂ,
ਜੋ ਬਚਪਨ ਨਾਲ ਜੁੜੀਆਂ ਨੇ।
ਸਦਾ ਹੀ ਮੈਨੂੰ ਯਾਦ ਆਉਂਦੀਆਂ,
ਪਿੰਡ ਮੇਰੇ ਦੀਆਂ ਕੁੜੀਆਂ ਨੇ।

----0----

# ਗੀਤ

ਜਰਨੈਲ ਸਿੰਘ ਹਸਨਪੁਰੀ
99152-87535

ਹੋਜ਼ੇ ਨਜ਼ਰ ਸਵੱਲੀ, ਉਹ ਡੁੱਬਦੇ ਨੂੰ ਤਾਰੇ।
ਰੱਖੇ ਸਿਰ ਉੱਤੇ ਹੱਥ, ਬੇੜੀ ਉਸਦੇ ਸਹਾਰੇ।

ਦੇਵੇ ਸਭ ਤਾਂਈਂ ਖਾਣਾ, ਕੀੜਾ ਪੱਥਰ 'ਚ ਹੋਵੇ।
ਉਹ ਦਾਤਿਆਂ ਦਾ ਦਾਤਾ, ਭੁੱਖਾ ਕੋਈ ਵੀ ਨਾ ਹੋਵੇ।
ਸਾਰੀ ਸ੍ਰਿਸ਼ਟੀ ਹੀ ਚੱਲੇ, ਇੱਕ ਉਸ ਦੇ ਸਹਾਰੇ।
ਰੱਖੇ ਸਿਰ ਉੱਤੇ ਹੱਥ ......................।

ਲਿਖੇ ਆਪ ਦੇ ਜੋ ਲੇਖ, ਜੀਵ ਆਪ ਹੀ ਨਬੇੜੇ।
ਕਦੇ ਖੁਸ਼ੀ ਦੇ ਭੰਡਾਰ, ਗ਼ਮ ਕਦੇ ਆਣ ਨਾ ਨੇੜੇ।
ਕੀਤੇ ਕਰਮਾਂ ਦੇ ਅੱਗੇ, ਫੇਰ ਹੁੰਦੇ ਨੇ ਨਿਤਾਰੇ।
ਰੱਖੇ ਸਿਰ ਉੱਤੇ ਹੱਥ ......................।

ਕੌਣ ਕਰੇ ਰੱਬ ਮਾੜਾ, ਮਾੜੇ ਕੀਤੇ ਅਸੀਂ ਧੰਦੇ।
ਸਾਡੀ ਬਿਰਤੀ ਹੈ ਮਾੜੀ, ਭਾਂਵੇਂ ਬਣੇ ਅਸੀਂ ਬੰਦੇ।
ਉਸ ਦੇ ਆਸਰੇ ਹੀ ਲੱਗੀ, ਡੋਲੀ ਕਿਸ਼ਤੀ ਕਿਨਾਰੇ।
ਰੱਖੇ ਸਿਰ ਉੱਤੇ ਹੱਥ ......................।

ਜੱਪੇ ਇਕ ਨਾਮ ਤੋਂ ਬਗੈਰ, ਨਹੀਂ ਮੁਕਤੀ ਦਾ ਹੱਲ।
ਸੱਚੀ ਭਗਤੀ ਬਗੈਰ, ਕੋਈ ਬਣਦੀ ਨੀ ਗੱਲ।
"ਹਸਨਪੁਰੀ" ਲਾਵੇ ਲੇਖੇ, ਮਿਲੇ ਸਾਹ ਜੋ ਉਧਾਰੇ।
ਰੱਖੇ ਸਿਰ ਉੱਤੇ ਹੱਥ, ਬੇੜੀ ਉਸਦੇ ਸਹਾਰੇ।

----0----

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD



# ਗ਼ਜ਼ਲ-ਸੰਗ੍ਰਹਿ 'ਉਦਾਸ ਨਾ ਹੋ' ਦਾ ਲੋਕ-ਅਰਪਨ ਸਮਾਗਮ

18 ਜੂਨ 2017 (ਐਤਵਾਰ) ਨੂੰ ਸੀਨੀਅਰ ਸਿਟੀਜ਼ਨ ਕੌਂਸਿਲ (ਸੰਨੀ ਇਨਕਲੇਵ) ਖਰੜ ਦੇ ਕੰਪਲੈਕਸ ਵਿਖੇ ਪ੍ਰਸਿੱਧ ਗ਼ਜ਼ਲਗੋ ਉਸਤਾਦ ਜਨਾਬ ਅਮਰਜੀਤ ਸਿੰਘ ਸੰਧੂ ਵੱਲੋਂ ਸੰਪਾਦਿਤ ਗ਼ਜ਼ਲ-ਸੰਗ੍ਰਹਿ 'ਉਦਾਸ ਨਾ ਹੋ' ਨੂੰ ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਵੱਲੋਂ ਸੂਲ-ਸੁਰਾਹੀ ਸਾਹਿਤ ਕੇਂਦਰ ਅਤੇ ਸੀਨੀਅਰ ਸਿਟੀਜ਼ਨ ਕੌਂਸਿਲ ਦੇ ਸਹਿਯੋਗ ਨਾਲ ਲੋਕ-ਅਰਪਿਤ ਕੀਤਾ ਗਿਆ। ਜਿਸ ਦੀ ਪ੍ਰਧਾਨਗੀ ਪ੍ਰਸਿੱਧ ਗ਼ਜ਼ਲਗੋ ਅਤੇ ਸੂਲ ਸੁਰਾਹੀ ਮੈਗਜ਼ੀਨ ਦੇ ਸੰਪਾਦਕ ਬਲਬੀਰ ਸਿੰਘ ਸੈਣੀ ਨੇ ਕੀਤੀ। ਮੁੱਖ ਮਹਿਮਾਨ ਵਜੋਂ ਸ. ਨਰਿੰਦਰ ਸਿੰਘ ਡਿ. ਡਾਇਰੈਕਟਰ ਕਿਰਤ ਵਿਭਾਗ ਪਧਾਰੇ। ਪ੍ਰਧਾਨਗੀ ਮੰਡਲ ਵਿੱਚ ਸਰਵ ਸ਼੍ਰੀ ਸੰਗਰਾ ਸਿੰਘ ਭੁੱਲਰ (ਸਾਬਕਾ ਸੰਪਾਦਕ ਪੰਜਾਬੀ ਟ੍ਰਿਬਿਊਨ), ਨਿਰਮਲ ਸਿੰਘ ਅਟਵਾਲ (ਪ੍ਰਧਾਨ ਸੀਨੀਅਰ ਸਿਟੀਜ਼ਨ ਕੌਂਸਿਲ), ਕ੍ਰਿਸ਼ਨ ਕੁਮਾਰ ਬਾਂਸਲ, ਅਮਰਜੀਤ ਸਿੰਘ ਸੰਧੂ, ਪਰਸਰਾਮ ਸਿੰਘ ਬੱਧਣ, ਠੇਕੇਦਾਰ ਮਲਾਗਰ ਸਿੰਘ (ਐੱਮ. ਸੀ. ਨਗਰ ਕੌਂਸਿਲ ਖਰੜ) ਅਤੇ ਡਾ. ਬਲਜੀਤ ਸਿੰਘ (ਗੌ. ਕਾਲਜ ਸੈਕਟਰ-46, ਮੋਹਾਲੀ ਨੇ ਸ਼ਿਰਕਤ ਕੀਤੀ।

ਸ਼ਮ੍ਹਾਂ ਰੌਸ਼ਨ ਕਰਨ ਉਪਰੰਤ ਸੂਲ-ਸੁਰਾਹੀ ਸਾਹਿਤ ਕੇਂਦਰ ਦੇ ਪ੍ਰਧਾਨ ਪਰਸਰਾਮ ਬੱਧਣ ਨੇ ਪ੍ਰਧਾਨਗੀ ਮੰਡਲ ਵਿੱਚ ਸੁਸ਼ੋਭਤ ਮਹਿਮਾਨਾਂ ਦਾ ਸਰੋਤਿਆਂ ਨਾਲ ਤੁਆਰਫ਼ ਕਰਵਾਇਆ ਅਤੇ ਦੂਰੋਂ ਨੇੜਿਓਂ ਆਏ ਸਾਹਿਤ ਸਭਾਵਾਂ ਦੇ ਕਾਰਕੁਨਾਂ ਅਤੇ ਸਰੋਤਿਆਂ ਦੇ ਸ਼ੁਭ-ਆਮਦ ਵਾਸਤੇ ਸੁਆਗਤੀ ਸ਼ਬਦ ਆਖੇ। ਗ਼ਜ਼ਲ-ਦਰਬਾਰ ਦੀ ਸ਼ੁਰੂਆਤ ਧਿਆਨ ਸਿੰਘ ਕਾਹਲੋਂ ਨੇ ਆਪਣੀ ਗ਼ਜ਼ਲ ਤਰੰਨਮ ਵਿੱਚ ਗਾ ਕੇ ਕੀਤੀ। ਗ਼ਜ਼ਲ ਸੰਗ੍ਰਹਿ 'ਉਦਾਸ ਨਾ ਹੋ' ਨੂੰ ਪ੍ਰਧਾਨਗੀ ਮੰਡਲ ਵੱਲੋਂ ਲੋਕ-ਅਰਪਿਤ ਕੀਤਾ ਗਿਆ, ਜਿਸ ਵਿੱਚ ਭਿੰਨ-ਭਿੰਨ ਸਭਾਵਾਂ ਦੇ ਅਹੁਦੇਦਾਰਾਂ ਨੇ ਵੀ ਸ਼ਿਰਕਤ ਕੀਤੀ। ਡਾ. ਬਲਜੀਤ ਸਿੰਘ ਨੇ ਪੁਸਤਕ ਬਾਰੇ ਪਰਚਾ ਪੜ੍ਹਦੇ ਹੋਏ ਇਸ ਉੱਦਮ ਦੀ ਸ਼ਲਾਘਾ ਕੀਤੀ ਅਤੇ ਇਸ ਪੁਸਤਕ ਵਿੱਚ ਸ਼ਾਮਿਲ ਹੋਏ ਸਾਰੇ ਗ਼ਜ਼ਲਕਾਰਾਂ ਬਾਰੇ ਸੰਖੇਪ ਜਾਣਕਾਰੀ ਦੇ ਨਾਲ ਉਹਨਾਂ ਦੇ ਵਿਸ਼ੇਸ਼ ਸ਼ਿਅਰਾਂ ਨੂੰ ਵੀ ਵੰਨਗੀ ਦੇ ਤੌਰ 'ਤੇ ਪੇਸ਼ ਕੀਤਾ। ਉਹਨਾਂ ਨੇ ਕਿਹਾ ਕਿ ਉਸਤਾਦ ਸ਼ਾਇਰਾਂ ਦੇ ਨਾਲ ਨੌਜਵਾਨ ਸ਼ਾਇਰਾਂ ਨੂੰ ਵੀ ਇਸ ਪੁਸਤਕ ਵਿੱਚ ਸ਼ਾਮਿਲ ਕਰਨਾ ਇਸ ਪੁਸਤਕ ਦੀ ਅਹਿਮ ਪ੍ਰਾਪਤੀ ਹੈ। ਉਹਨਾਂ ਕਿਹਾ ਕਿ ਜੇ ਗ਼ਜ਼ਲ ਉਸਤਾਦ ਅਮਰਜੀਤ ਸਿੰਘ ਸੰਧੂ ਸੇਵਾ ਪ੍ਰਦਾਨ ਕਰਨ ਤਾਂ ਉਹ ਆਪਣੇ ਨੌਜਵਾਨ ਵਿਦਿਆਰਥੀਆਂ ਨੂੰ ਇਸ ਵਿਧਾ ਨਾਲ ਜੋੜ ਸਕਦੇ ਹਨ। ਇਸ ਵਿਚਾਰ ਦਾ ਤਾੜੀਆਂ ਨਾਲ ਸੁਆਗਤ ਕੀਤਾ ਗਿਆ।

ਸ. ਸੰਗਾਰਾ ਸਿੰਘ ਭੁੱਲਰ ਨੇ ਸੰਧੂ ਜੀ ਦੇ ਇਸ ਉੱਦਮ ਦੀ ਭਰਪੂਰ ਸ਼ਲਾਘਾ ਕੀਤੀ। ਬਲਬੀਰ ਸਿੰਘ ਸੈਣੀ ਨੇ ਸੰਧੂ ਜੀ ਨਾਲ ਆਪਣੇ ਪੁਰਾਣੇ ਦੋਸਤਾਨਾ ਸਬੰਧਾਂ ਦਾ ਜ਼ਿਕਰ ਕੀਤਾ ਅਤੇ ਪੁਸਤਕ ਬਾਰੇ ਬਹੁਤ ਬਾਰੀਕੀ ਨਾਲ ਜਾਇਜ਼ਾ ਲੈਂਦਿਆਂ ਕੁਝ ਕੁ ਸ਼ਿਅਰ ਦੇ ਤਕਨੀਕੀ ਪੱਖ ਦੀ ਆਲੋਚਨਾ ਵੀ ਕੀਤੀ। ਜਿਸ ਦੇ ਸੰਧੂ ਜੀ ਨੇ ਕੁਝ ਨੁਕਤਿਆਂ ਨੂੰ ਪ੍ਰਵਾਨ ਕਰਨ ਦੇ ਨਾਲ ਕੁਝ ਨੁਕਤਿਆਂ ਬਾਰੇ ਬੜਾ ਜਾਣਕਾਰੀ ਭਰਪੂਰ ਸਪਸ਼ਟੀਕਰਣ ਵੀ ਦਿੱਤਾ।

ਤਕਰੀਬਨ ਚਾਰ ਘੰਟੇ ਚੱਲੇ ਪ੍ਰੋਗਰਾਮ ਵਿੱਚ ਸ਼ਾਮਿਲ ਸ਼ਾਇਰਾਂ ਨੇ ਆਪਣੇ ਆਪਣੇ ਕਲਾਮ ਨਾਲ ਹਾਲ ਵਿੱਚ ਮਾਹੌਲ ਵਿੱਚ ਐਸੀ ਰੂਹ ਭਰ ਦਿੱਤੀ ਕਿ ਸਰੋਤਿਆਂ ਨੇ ਇੱਕ-ਟੱਕ ਬੈਠਕੇ ਬਹੁਤ ਆਨੰਦ ਮਾਣਿਆ। ਗ਼ਜ਼ਲ ਦਰਬਾਰ ਵਿੱਚ ਹੇਠ ਲਿਖੇ ਸ਼ਾਇਰਾਂ ਨੇ ਆਪਣੇ ਕਲਾਮ ਦੇ ਕਮਾਲ ਦਾ ਮੁਜ਼ਾਹਿਰਾ ਕੀਤਾ। ਸਰਵ ਸ਼੍ਰੀ ਧਿਆਨ ਸਿੰਘ ਕਾਹਲੋਂ, ਜਗਜੀਤ ਸਿੰਘ ਨੂਰ, ਬਲਬੀਰ ਸਿੰਘ ਬੱਗਾ, ਪਰਮਜੀਤ ਕੌਰ ਪਰਮ, ਜਗਤਾਰ ਸਿੰਘ ਜੋਗ, ਕਸ਼ਮੀਰ ਕੌਰ ਸੰਧੂ, ਸੇਵੀ ਰਾਇਤ, ਬਲਵਿੰਦਰ ਸਿੰਘ ਵਾਲੀਆ, ਮਨਜੀਤ ਕੌਰ ਅੰਬਾਲਵੀ, ਅਜਮੇਰ ਸਾਗਰ, ਆਰ.ਕੇ. ਭਗਤ, ਬਲਵੰਤ ਸਿੰਘ ਮੁਸਾਫ਼ਿਰ, ਦਰਸ਼ਨ ਬੇਦੀ, ਗੁਰਨਾਮ ਸਿੰਘ ਬਿਜਲੀ, ਬਾਬੂ ਰਾਮ ਦੀਵਾਨਾ, ਸੁਰਜੀਤ ਸਿੰਘ ਜੀਤ, ਭਗਤ ਰਾਮ ਰੰਗਾੜਾ, ਦਰਸ਼ਨ ਸਿੰਘ ਸਿੱਧੂ, ਬਲਦੇਵ ਸਿੰਘ ਪਰਦੇਸੀ, ਮਨਜੀਤ ਸਿੰਘ ਧੜਾਕ, ਪਰਸਰਾਮ ਸਿੰਘ ਬੱਧਣ, ਜੰਗ ਸਿੰਘ ਫੱਟੜ, ਬਲਬੀਰ ਸਿੰਘ ਸੈਣੀ ਅਤੇ ਅਮਰਜੀਤ ਸਿੰਘ ਸੰਧੂ ਨੇ ਆਪਣੀ ਆਪਣੀਆਂ ਗ਼ਜ਼ਲਾਂ ਪੇਸ਼ ਕੀਤੀਆਂ।

ਅਜਮੇਰ ਸਾਗਰ ਨੇ ਮੰਚ ਸੰਚਾਲਣ ਬਹੁਤ ਹੀ ਸਲੀਕੇ ਅਤੇ ਕਵੀ-ਦਰਬਾਰੀ ਪ੍ਰੰਪਰਾ ਅਨੁਸਾਰ ਨਿਭਾਈ। ਇਸ ਸ਼ਾਨਦਾਰ ਸਮਾਗਮ ਨੂੰ ਸਿਰੇ ਚੜ੍ਹਾਉਣ ਵਾਸਤੇ ਅਮਰਜੀਤ ਸਿੰਘ ਸੰਧੂ ਨੇ ਸਾਰੇ ਹਾਜ਼ਰੀਨ ਅਤੇ ਦੋਹਾਂ ਸੰਸਥਾਵਾਂ ਦਾ ਤਹਿ-ਦਿਲੋਂ ਧੰਨਵਾਦ ਕੀਤਾ। ਸਮਾਗਮ ਦੇ ਖਰਚੇ ਵਿੱਚ ਹਿੱਸਾ ਪਾਉਣ ਹਿਤ ਸ. ਨਰਿੰਦਰ ਸਿੰਘ ਜੀ ਵੱਲੋਂ 5000 ਰੁਪਏ ਅਤੇ ਠੇਕੇਦਾਰ ਮਲਾਗਰ ਸਿੰਘ ਵੱਲੋਂ 2000 ਰੁਪਏ ਦੀ ਸਹਿਯੋਗ-ਰਾਸ਼ੀ ਵੀ ਦਿੱਤੀ ਗਈ ਜਿਸ ਦਾ ਅਕਾਦਮੀ ਅਤੇ ਸੂਲ ਸੁਰਾਹੀ ਸਾਹਿਤ ਕੇਂਦਰ, ਅਤੇ ਸੀਨੀਅਰ ਸਿਟੀਜ਼ਨ ਕੌਂਸਿਲ ਵੱਲੋਂ ਹਾਰਦਿਕ ਧੰਨਵਾਦ ਕੀਤਾ ਗਿਆ। ਨਾਲ ਨਾਲ ਚਾਹ-ਪਾਣੀ ਅਤੇ ਖਾਣੇ ਦਾ ਲੰਗਰ ਅਤੁਟ ਵਰਤਦਾ ਰਿਹਾ।

- ਪਰਸ ਰਾਮ ਸਿੰਘ ਬੱਧਣ